ਸਤੰਬਰ-ਅਕਤੂਬਰ 2008

ਕਿਤੇ ਕਰਫਿਊ ਕਿਤੇ ਬੰਦ,
ਕਿਤੇ ਫਸਾਦ ਹੋ ਰਹੇ ਨੇ,
ਮੇਰੇ ਦੇਸ਼ ਦਾ ਢਾਂਚਾ ਹੀ
ਅਸਥ ਵਿਅਸਤ ਹੈ।
ਗੋਰੇ ਹੀ ਗਏ ਨੇ,
ਕਾਲਖ਼ ਨਹੀਂ ਗਈ
ਸੂਰਜ ਸਾਡੇ ਲਈ ਉਦੋਂ ਵੀ
ਅਸਤ ਸੀ, ਹੁਣ ਵੀ
ਅਸਤ ਹੈ।
ਮਹਿੰਗਾਈ ਆਪਣੀ
ਤਾਲ ਵਿਚ ਪੂਰੀ ਵਿਅਸਤ ਹੈ।
ਧਰਮ-ਨਿਰਪੱਖਤਾ ਨੂੰ, ਧਰਮ ਨੇ ਦਿੱਤੀ
ਸ਼ਿਕਸਤ ਹੈ।
ਆਜ਼ਾਦੀ ਉਹਨਾਂ ਦੀ, ਜਿਨ੍ਹਾਂ ਦੇਸ਼ ਖਾਧਾ
ਸਾਡੇ ਲਈ ਇਹ ਮਹਿਜ਼
15 ਅਗਸਤ ਹੈ।

**ਅੰਦਰ ਪੜ੍ਹੋ :**

- ਪ੍ਰਮਾਣੂ ਸ਼ਕਤੀ
- ਉਡਣ ਤਸ਼ਤਰੀਆਂ
- ਭਾਰਤੀ ਪ੍ਰੰਪਰਾ
- ਤੀਸਰੀ ਅੱਖ
- ਨਾਮ ਦਾ ਜੰਜਾਲ
- ਮੀਡੀਆ ਮੰਥਨ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਗ਼ਜ਼ਲ

**ਸੁਰਜੀਤ ਪਾਤਰ**

ਐਵੇ ਨਾ ਬੁੱਤਾਂ 'ਤੇ ਡੋਲ੍ਹੀ ਜਾ ਪਾਣੀ,
ਜਾ ਕਿਧਰੇ ਬਿਰਖਾਂ 'ਤੇ ਇਹ ਬਰਸਾ ਪਾਣੀ।
ਜੇ ਕੋਈ ਰਾਹਗੀਰ ਪਿਆਸਾ ਨਾ ਆਇਆ,
ਹੋਰ ਘੜੀ ਨੂੰ ਜਾਵਣਗੇ ਪਥਰਾ ਪਾਣੀ।
ਕੌਣ ਕਿਤੇ ਬਿਰਖਾਂ ਤੋਂ ਪੱਤੀਆਂ ਤੋੜ ਰਿਹਾ,
ਕੰਬ ਗਿਆ ਹੈ ਸੁੱਤਾ ਸਰਵਰ ਦਾ ਪਾਣੀ।
ਬਿਰਖਾਂ, ਪੀਲੇ ਪੱਤਰ ਪੌਣਾਂ ਹੱਥ ਭੇਜੇ,
ਉਡ ਕੇ ਮਿਲਣ ਗਿਆ ਸਾਗਰ ਦਾ ਪਾਣੀ।
ਜਦ ਤੋਂ ਸੁਣਿਆ ਪੁੰਨਿਆਂ ਕਾਲੇ ਚੰਨ ਦੀ ਅਜ,
ਡੋਲਣ ਦੇ ਉਪਰਾਲੇ ਸੋਚ ਰਿਹਾ ਪਾਣੀ।
ਜਦ ਵੀ ਮੇਰੀ ਪਿਆਸ ਬਣੀ ਹੈ ਅਗਨ ਜਿਹੀ,
ਸੁੱਚਾ ਲੱਗਾ ਹਰ ਇੱਕ ਸਰਵਰ ਦਾ ਪਾਣੀ।
ਚੇਤੇ ਆਈ ਤੂੰ ਮੈਨੂੰ ਤੇ ਨਾਲੇ ਮੈਂ,
ਜਦ ਵੀ ਸੂਲਾਂ ਦੇ ਰੁੱਖ ਤੇ ਵਸਿਆ ਪਾਣੀ।
ਰੋਵਣਗੇ ਪੱਥਰ ਤਾਂ ਦੁਨੀਆਂ ਦੇਖੇਗੀ,
ਕੌਣ ਸਕੇਗਾ ਦੇਖ ਜੇ ਰੋਵੇਗਾ ਪਾਣੀ।

## ਸੀਰੀਅਲ ਤਰਕ ਦੀ ਸਾਣ 'ਤੇ

ਤਰਕ ਦੀ ਸਾਣ 'ਤੇ ਸੀਰੀਅਲ ਦੀਆਂ 13 ਕਿਸ਼ਤਾਂ ਸਮਾਪਤ ਹੋਣ ਤੋਂ ਬਾਅਦ ਦਰਸ਼ਕਾਂ ਨੇ ਭਰਪੂਰ ਹੁੰਗਾਰਾ ਦਿੱਤਾ। ਫੋਨਾਂ ਅਤੇ ਪੱਤਰਾਂ ਰਾਹੀਂ ਇਸਨੂੰ ਲਗਾਤਾਰ ਜਾਰੀ ਰੱਖਣ ਦਾ ਵੀ ਜੋਰ ਪਾਇਆ ਅਤੇ ਹਰ ਤਰਾਂ ਦਾ ਸਹਿਯੋਗ ਦੇਣ ਦਾ ਵਾਅਦਾ ਕੀਤਾ।

ਅੱਜ ਇਲੈਕਟ੍ਰੌਨਿਕ ਮੀਡੀਏ ਦਾ ਦਖਲ/ਲੋੜ ਨੂੰ ਦੇਖਦੇ ਹੋਏ ਅਤੇ ਤੁਹਾਡੇ ਵੱਲੋਂ ਆਏ ਹੁੰਗਾਰੇ ਕਾਰਨ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਨੇ ਇਸ ਲੜੀਵਾਰ ਦੀਆਂ ਅੱਗੇ ਹੋਰ ਕਿਸ਼ਤਾਂ ਤਿਆਰ ਕਰਨ ਦਾ ਫੈਸਲਾ ਲਿਆ ਹੈ। ਪਰ ਇਹ ਫੈਸਲਾ ਤੁਹਾਡੇ ਸਰਗਰਮ ਸਹਿਯੋਗ ਨਾਲ ਹੀ ਪੂਰਾ ਹੋਣਾ ਸੰਭਵ ਹੈ। ਫੈਸਲੇ ਅਨੁਸਾਰ ਸਹਾਇਤਾ ਦੇਣ ਵਾਲੇ ਸਹਿਯੋਗੀਆਂ ਲਈ ਕੂਪਨ ਮੁਹੱਈਆ ਕੀਤੇ ਜਾਣਗੇ। ਇੱਕ ਕੂਪਨ ਦੀ ਕੀਮਤ 2500 ਰੁਪਏ ਹੋਵੇਗੀ। ਸਹਿਯੋਗੀਆਂ ਦੀ ਜਾਣ-ਪਛਾਣ ਫੋਟੋ ਸਮੇਤ ਸੀਰੀਅਲ ਵਿੱਚ ਧੰਨਵਾਦ ਸਹਿਤ ਕਰਵਾਈ ਜਾਵੇਗੀ।

ਭਰਪੂਰ ਹੁੰਗਾਰੇ ਦੀ ਆਸ ਨਾਲ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)

## ਤਤਕਰਾ



ਮੁੱਖ ਪੰਨੇ ਦੀ ਕਵਿਤਾ : ਸੁਰਜੀਤ ਗੱਗ
94633 89628


ਮੈਗ਼ਜ਼ੀਨ ਲਈ ਈ-ਮੇਲ ਤੇ ਰਚਨਾਵਾਂ ਭੇਜਣ ਦਾ ਪਤਾ :
ramswarn@gmail.com
deepaksonimks@gmail.com
ਸੰਪਰਕ : 94173-62085



ਇਹ ਮੈਗ਼ਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਚੰਡੀਗੜ੍ਹ ਦੇ ਹੁਕਮ ਨੰ. 4-93 ਐਡੀਟਰ ਪੰਜਾਬ ਚੰਡੀਗੜ੍ਹ ਦੇ ਮਿਤੀ 17-1-94 ਦੀ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


28 ਸਤੰਬਰ ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ 'ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੂਬਾ ਕਮੇਟੀ ਦੇ ਫੈਸਲੇ ਅਨੁਸਾਰ ਸੁਸਾਇਟੀ ਦੀਆਂ ਸਮੂਹ ਇਕਾਈਆਂ ਅਤੇ ਪਾਠਕ 'ਤਰਕਸ਼ੀਲ' ਨੂੰ ਹਰ ਪਿੰਡ 'ਚ ਪੰਜ ਨਵੇਂ ਚੰਦੇ ਲਗਾਉਣ ਦੀ ਮੁਹਿੰਮ ਵਜੋਂ ਮਨਾਉਣ।

ਜਿਸ ਘਰ ਦੀਆਂ ਛੱਤਾਂ
ਚਿਉਂਦੀਆਂ ਹੋਣ,
ਉਸ ਘਰ ਦੇ ਫਰਸ਼ ਨੂੰ ਸਾਫ
ਨਹੀਂ ਰੱਖਿਆ ਜਾ ਸਕਦਾ।


**ਸੰਪਾਦਕੀ ਕਾਮੇ (ਆਨਰੇਰੀ)**
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਗੁਰਮੀਤ ਖਰੜ
ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ: ਦੀਪਕ ਸੋਨੀ

**ਚੰਦੇ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

*ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ ਪਤਾ:*
ਮੁੱਖ ਦਫ਼ਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148101
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


*ਤਰਕਸ਼ੀਲ ਬਣੋ, ਤਰਕਸ਼ੀਲ ਪੜ੍ਹੋ।*

## ਸੰਪਾਦਕੀ

ਹਾਲ ਹੀ ਵਿੱਚ ਹੋਈਆਂ ਉਲੰਪਿਕ ਖੇਡਾਂ ਚੋਂ, ਆਪੋ ਆਪਣੇ ਖੇਡ ਖੇਤਰ 'ਚ ਨਵੇਂ ਕੀਰਤੀਮਾਨ ਸਥਾਪਤ ਕਰਨ ਵਾਲੇ ਖਿਡਾਰੀਆਂ ਦੀਆਂ ਕੁਝ ਗੱਲਾਂ ਸਾਂਝੀਆਂ ਹਨ, ਜਿੰਨਾਂ ਦੀ ਅਣਹੋਂਦ 'ਚ ਕਿਸੇ ਵੀ ਖੇਤਰ 'ਚ, ਵੱਡੀਆਂ ਪ੍ਰਾਪਤੀਆਂ ਨਹੀਂ ਕੀਤੀਆਂ ਜਾ ਸਕਦੀਆਂ। ਸਾਰੀਆਂ ਪ੍ਰਾਪਤੀਆਂ ਨੂੰ ਸਿਰਫ ਬਾਹਰਮੁਖੀ ਹਾਲਤਾਂ ਸਿਰ ਮੜੀ ਜਾਣਾ ਮਕਾਨਕੀ ਪਦਾਰਥਵਾਦ ਹੈ ਕਿਉਂਕਿ ਬਾਹਰਮੁਖੀ ਹਾਲਤਾਂ ਦੀ ਕਾਇਆ ਕਲਪ ਲਈ ਵੀ ਸਖਸ਼ੀ ਅਤੇ ਸਮੂਹਿਕ ਪਹਿਲ ਕਦਮੀਆਂ ਦੀ ਲੋੜ ਹੈ। ਚੰਗੇ ਅਤੇ ਸਰਦੇ ਪੁੱਜਦੇ ਘਰ ਤਾਂ ਹੋਰ ਵੀ ਹੋਣਗੇ। ਸਿਰਫ ਅਭਿਨਵ ਬਿੰਦਰਾ ਹੀ ਸੋਨੇ ਦਾ ਤਗਮਾ ਕਿਉਂ ਜਿੱਤ ਸਕਿਆ ? ਸਕੂਲ ਵਿੱਚ ਕਮਜ਼ੋਰ ਬੱਚੇ ਵਲੋਂ ਗਰਦਾਨਿਆ ਗਿਆ ਅਮਰੀਕਾ ਦਾ ਤੈਰਾਕ ਮਾਈਕਲ ਫਲਿਫਸ ਟੋਕਰਾ ਭਰ ਕੇ ਸੋਨੇ ਦੇ ਤਗਮੇ ਕਿਵੇਂ ਲੈ ਗਿਆ ? ਅਤੇ ਇਸੇ ਤਰ੍ਹਾਂ ਇਹਨਾਂ ਦੇ ਹੋਰ ਸਾਥੀ। ਜੇ ਗੁਹ ਨਾਲ ਵੇਖੀਏ ਇਹਨਾਂ ਕੀਰਤੀਮਾਨ ਸਥਾਪਿਤ ਕਰਨ ਵਾਲਿਆਂ ਦੇ ਤਿੰਨ ਗੁਣ ਉੱਭਰ ਕੇ ਸਾਹਮਣੇ ਆਉਂਦੇ ਹਨ। ਪਹਿਲਾ ਪ੍ਰਤੀਬੱਧਤਾ, ਦੂਜਾ ਅਭਿਆਸ ਅਤੇ ਤੀਜਾ ਲਗਾਤਾਰਤਾ। ਬਾਹਰਮੁਖੀ ਚੰਗੀਆਂ ਹਾਲਤਾਂ ਦੇ ਨਾਲ-ਨਾਲ, ਜੇ ਇਹਨਾਂ ਵਿੱਚੋਂ ਇੱਕ ਵੀ ਗੈਬ ਹੋ ਜਾਵੇ ਤਾਂ ਮਨੋ-ਇੱਛਤ ਸਿੱਟੇ ਨਹੀਂ ਨਿਕਲਦੇ। ਜੇ ਕੋਈ ਆਪਣੇ ਆਪ ਨੂੰ ਪ੍ਰਤੀਬੱਧ ਤਾਂ ਸਮਝਦਾ ਹੈ, ਪਰ ਅਭਿਆਸੀ ਨਹੀਂ, ਤਾਂ ਗੱਲ ਨਹੀਂ ਬਣਦੀ। ਜੇ ਪਹਿਲੇ ਦੋਨੋ ਗੁਣ ਹਨ, ਪਰ ਲਗਾਤਾਰਤਾ ਨਹੀਂ, ਫਿਰ ਵੀ ਸਿਰ ਸਿਹਰਾ ਨਹੀਂ ਬਝਦਾ। ਆਵਦੇ ਬਾਕੀ ਹਾਣੀਆਂ ਵਾਂਗ ਸਤਾਰਾਂ ਸੈਕਟਰ ਵਿੱਚ ਅਵਾਰਾਗਰਦੀ ਕਰਨ, ਕਲੱਬਾਂ ਵਿੱਚ ਸ਼ਾਮਾਂ ਗੁਜਾਰਨ ਦੀ ਥਾਂ, ਬਿੰਦਰਾ ਘੰਟਿਆਂ ਬੱਧੀ ਲਗਾਤਾਰ ਨਿਸ਼ਾਨੇਬਾਜ਼ੀ ਦਾ ਅਭਿਆਸ ਕਰਦਾ ਹੈ। ਇਹੀ ਹਾਲ ਮਾਈਕਲ ਫਲਿਫਸ ਦਾ ਹੈ। ਆਪਣੇ ਨਿਸ਼ਾਨੇ ਪ੍ਰਤੀ ਪ੍ਰਤੀਬੱਧ, ਉਹ ਸਿਰਫ ਤਿੰਨ ਕੰਮ ਹੀ ਕਰਦਾ ਹੈ। ਖਾਣਾ, ਤੈਰਨਾ ਅਤੇ ਸੌਣਾ। ਮਾਨਸਿਕ ਤੌਰ 'ਤੇ ਕਮਜ਼ੋਰ ਸਮਝਿਆ ਗਿਆ ਬੱਚਾ ਮਨੋਰਥ ਦੀ ਇਕਾਗਰਤਾ ਨਾਲ ਹੈਰਾਨ ਕਰਨ ਵਾਲੇ ਸਿੱਟੇ ਕੱਢਦਾ ਹੈ। ਵਿਰੋਧੀ ਸਥਿੱਤੀਆਂ ਨਾਲ ਸਿਝਦਿਆਂ ਕਈ ਵਿਅਕਤੀ ਖੁਦਕਸ਼ੀ ਕਰਨ ਦੀ ਥਾਂ, ਛਾ ਜਾਣ ਵਿੱਚ ਕਾਮਯਾਬ ਹੁੰਦੇ ਹਨ। ਇਸ ਦੀ ਉਦਾਹਰਨ ਜਮਾਇਕਾ ਦੀ ਸੋਨ ਤਗਮਾ ਜਿੱਤਣ ਵਾਲੀ ਦੌੜਾਕ ਫਰੇਜ਼ਰ ਸ਼ੈਲੀ ਐਨ ਹੈ। ਪਿਉ ਵਾਹਰੀ ਅਤੇ ਫੜ੍ਹੀ ਲਾਉਣ ਵਾਲੀ ਔਰਤ ਦੀ ਇਹ ਬੇਟੀ ਹਾਲਤਾਂ ਦੀ ਦਿੱਤੀ ਭਾਂਜ ਨੂੰ ਮੁਕਾਬਲੇ ਦੀ ਦੌੜ ਚ ਰੁਪਾਂਤਰ ਕਰ ਦਿੰਦੀ ਹੈ। ਅਣ ਅਧਿਕਾਰਤ ਥਾਂ 'ਤੇ ਫੜ੍ਹੀ ਲਾਉਣ ਵਾਲੀ ਇਸ ਕੁੜੀ ਅਤੇ ਮਾਂ ਨੂੰ ਪੁਲਿਸ ਦੇ ਛਾਪੇ ਦੌਰਾਨ ਵਾਰ-ਵਾਰ ਭੱਜਣਾ ਪੈਂਦਾ ਹੈ। ਮਜਬੂਰੀ ਪ੍ਰਾਪਤੀ ਵਿੱਚ ਬਦਲ ਜਾਂਦੀ ਹੈ। ਕੋਈ ਕਹਿ ਸਕਦਾ ਹੈ ਕਿ ਉਹ ਸਖਸ਼ੀ ਪ੍ਰਾਪਤੀਆਂ ਹਨ ਅਤੇ ਇਹਨਾਂ ਨਾਲ ਸਮਾਜ ਦਾ ਕੋਈ ਭਲਾ ਨਹੀਂ ਹੁੰਦਾ। ਪਰ ਇਹਨਾਂ ਕੀਰਤੀਮਾਨਾਂ ਦਾ ਸੱਭਿਆਚਾਰਕ ਮੁੱਲ ਹੈ। ਖਿਡਾਰੀ ਅਤੇ ਉੱਦਮੀ ਮਨੁੱਖੀ ਸੰਭਾਵਨਾਵਾਂ ਦਾ ਆਦਰਸ਼ ਤਹਿ ਕਰਦੇ ਹਨ ਜੋ ਆਉਣ ਵਾਲਿਆਂ ਦਾ ਰਾਹ ਦਰਸਾਵਾ ਹੁੰਦਾ ਹੈ। ਪ੍ਰਤੀਬੱਧਤਾ, ਅਭਿਆਸ ਅਤੇ ਲਗਾਤਾਰਤਾ ਦਾ ਮਹੱਤਵ ਸਿਰਫ ਖੇਡਾਂ, ਸੰਗੀਤ ਅਤੇ ਨ੍ਰਿਤ ਵਿੱਚ ਹੀ ਨਹੀਂ ਜੀਵਨ ਦੇ ਹਰ ਸ਼ੋਅਬੇ ਵਿੱਚ ਹੁੰਦਾ ਹੈ। ਪੰਜਾਬੀਆਂ ਲਈ ਇੰਨ੍ਹਾਂ ਦੀ ਅਣਸਰਦੀ ਲੋੜ ਹੈ। ਜੋ ਸੁਭਾਅ ਵਜੋਂ ਧਾਵਾਵਾਦੀ ਹਨ। ਝੁੱਟੀ ਲੈ ਕੇ ਕੰਮ ਕਰਦੇ ਹਨ। ਫਿਰ ਢਿੱਲੇ ਪੈ ਜਾਂਦੇ ਹਨ। ਬਾਰ-ਬਾਰ ਦਿਲਚਪਸੀਆਂ ਅਤੇ ਨਿਸ਼ਾਨੇ ਬਦਲ ਲੈਂਦੇ ਹਨ। ਉਹ ਨਿਰੰਤਰਤਾ ਦੀ ਥਾਂ ਭੰਗਣਾ ਤੇ ਜਿਆਦਾ ਟੇਕ ਰੱਖਦੇ ਹਨ। ਇਸੇ ਲਈ ਉਹ ਕੀਰਤੀਮਾਨ ਸਥਾਪਤ ਕਰਨ ਦੀ ਥਾਂ, ਅੱਜ ਕੱਲ ਦਰਸ਼ਕ ਅਤੇ ਖਪਤਕਾਰ ਬਣਕੇ ਹਾਸ਼ੀਏ ਵੱਲ ਰਿਸਕ ਰਹੇ ਹਨ।


gondarasa@yahoo.com

# ਪ੍ਰਮਾਣੂ ਸ਼ਕਤੀ

ਪ੍ਰੋ. ਸ਼ੁਭ ਪ੍ਰੇਮ

ਪਿਛਲੇ ਕਾਫ਼ੀ ਅਰਸੇ ਤੋਂ ਭਾਰਤ ਅਮਰੀਕਾ ਪ੍ਰਮਾਣੂ ਸੰਧੀ ਭਾਰਤੀ ਰਾਜਨੀਤੀ ਤੇ ਛਾਈ ਰਹੀ। ਕੇਂਦਰ ਸਰਕਾਰ ਨੂੰ ਡਿੱਗਣ ਤੇ ਬਚਾਉਣ ਦੇ ਸਮੀਕਰਨ ਭਾਰਤੀ ਰਾਜਨੀਤੀ ਦੇ ਮੁੱਖ ਮੁੱਦੇ ਬਣੇ ਰਹੇ ਅਤੇ ਪ੍ਰਮਾਣੂ ਸੰਧੀ ਦੇ ਗੁਣ ਦੋਸ਼ ਗੌਣ ਮੁੱਦਾ ਬਣ ਗਏ। ਹਾਲੇ ਤੱਕ ਵੀ ਭਾਰਤ ਦੀ ਜਨਤਾ ਬਲਕਿ ਜਨਤਾ ਦਾ ਚੇਤੰਨ ਵਰਗ ਪ੍ਰਮਾਣੂ ਸੰਧੀ ਦੀ ਸਿਆਸਤ ਨੂੰ ਸਮਝ ਨਹੀਂ ਸਕਿਆ ਹੈ। ਮੌਜੂਦਾ ਸਰਕਾਰ ਆਪਣੇ ਪ੍ਰਚਾਰ ਮਾਧਿਅਮਾਂ ਰਾਹੀਂ ਹਰ ਆਮ ਖ਼ਾਸ ਤੱਕ ਇਹ ਸੁਨੇਹਾ ਪਹੁੰਚਾਉਣ ਵਿਚ ਜ਼ਰੂਰ ਕਾਮਯਾਬ ਹੋ ਗਈ ਹੈ ਕਿ ਪ੍ਰਮਾਣੂ ਸੰਧੀ ਦਾ ਮਤਲਬ ਵੱਧ ਬਿਜਲੀ ਹੈ। ਬਿਜਲੀ ਦੀ ਥੁੜ ਦੇ ਮਾਰੇ ਲੋਕਾਂ ਲਈ ਇਹ ਸੁਨੇਹਾ ਬਹੁਤ ਲੁਭਾਵਣਾ ਹੈ ਕਿ ਇੱਕ ਵਾਰ ਅਮਰੀਕਾ ਨਾਲ ਸੰਧੀ ਹੋ ਜਾਵੇ ਬੱਸ, ਫਿਰ ਬਿਜਲੀ ਆਮੋ-ਆਮ ਤੇ ਬਿਜਲੀ ਨਾਲ ਘਰੇਲੂ, ਖ਼ੇਤੀ, ਸਨਅਤੀ, ਵਪਾਰਕ ਤੇ ਸੰਸਥਾਵੀ ਸੰਕਟ ਦੂਰ ਹੋ ਜਾਣਗੇ। ਪ੍ਰਮਾਣੂ ਸੰਧੀ, ਪ੍ਰਮਾਣੂ ਊਰਜਾ ਦਾ ਸਿਆਸੀਕਰਨ ਹੈ ਅਤੇ ਇਹ ਸਿਆਸੀਕਰਨ ਕਿਸੇ ਹੱਦ ਤੱਕ ਕਾਮਯਾਬ ਵੀ ਹੋ ਗਿਆ ਹੈ ਕਿਉਂਕਿ ਸਾਨੂੰ ਪ੍ਰਮਾਣੂ ਊਰਜਾ ਦੀ ਸਮਝ ਸਿਰਫ਼ ਏਨੀ ਕੁ ਹੈ ਕਿ ਐਟਮ ਵਿੱਚ ਬੇਇੰਤਹਾ ਊਰਜਾ ਹੁੰਦੀ ਹੈ ਅਤੇ ਇਸ ਨੂੰ ਕਾਬੂ ਕਰਨ ਨਾਲ ਅਸੀਂ ਮਾਲਾ ਮਾਲ ਹੋ ਸਕਦੇ ਹਾਂ। ਹਥਲੇ ਲੇਖ ਦਾ ਮਕਸਦ ਐਟਮੀ ਸ਼ਕਤੀ ਦੇ ਸਬੰਧ ਵਿੱਚ ਮੁਢਲੀ ਜਾਣਕਾਰੀ ਪਾਠਕਾਂ ਨਾਲ ਸਾਂਝਿਆਂ ਕਰਨਾ ਹੈ। ਐਟਮੀ ਸ਼ਕਤੀ ਕੀ ਹੈ? ਇਸ ਤੋਂ ਬਿਜਲੀ ਕਿਵੇਂ ਤਿਆਰ ਹੁੰਦੀ ਹੈ? ਐਟਮੀ ਬਾਲਣ ਕਿਸ ਨੂੰ ਕਹਿੰਦੇ ਹਨ? ਦੁਨੀਆਂ ਵਿੱਚ ਕੌਣ ਕਿੰਨੀ ਤਾਦਾਦ ਵਿੱਚ ਐਟਮੀ ਸ਼ਕਤੀ ਦੀ ਵਰਤੋਂ ਕਰ ਰਿਹਾ ਹੈ? ਇਸ ਦੇ ਕੀ-ਕੀ ਫ਼ਾਇਦੇ ਤੇ ਕੀ-ਕੀ ਨੁਕਸਾਨ ਹਨ? ਵਗੈਰਾ-ਵਗੈਰਾ।

**ਪ੍ਰਮਾਣੂ ਸ਼ਕਤੀ :** ਸਾਰਾ ਪਦਾਰਥ ਵੱਖ-ਵੱਖ ਤੱਤਾਂ ਦਾ ਬਣਿਆ ਹੋਇਆ ਹੈ ਜਿਹੜੇ ਕਿ ਇੱਕ ਦੂਜੇ ਤੋਂ ਭਿੰਨ ਭੌਤਿਕ ਤੇ ਰਸਾਇਣਕ ਗੁਣਾਂ ਵਾਲੇ ਹੁੰਦੇ ਹਨ। ਇਹ ਤੱਤ ਜਿੰਨ੍ਹਾਂ ਛੋਟੇ ਤੋਂ ਛੋਟੇ ਕਣਾਂ ਤੋਂ ਬਣੇ ਹੁੰਦੇ ਹਨ, ਉਨ੍ਹਾਂ ਨੂੰ ਐਟਮ ਕਿਹਾ ਜਾਂਦਾ ਹੈ। ਐਟਮ ਅੱਗੇ ਤਿੰਨ ਛੋਟੇ ਕਣਾਂ ਦੇ ਬਣੇ ਹੁੰਦੇ ਹਨ : ਪ੍ਰੋਟੋਨ, ਇਲੈਕਟ੍ਰੋਨ ਤੇ ਨਿਊਟ੍ਰੋਨ। ਕ੍ਰਮਵਾਰ ਜਮ੍ਹਾਂ (+), ਮਨਫ਼ੀ (-) ਅਤੇ ਨਿਊਟਰਲ। (ਉਂਜ ਐਟਮ ਦੀ ਵੰਡ ਵਿਗਿਆਨੀ ਬਹੁਤ ਅੱਗੇ ਤੱਕ ਕਰ ਚੁੱਕੇ ਹਨ ਪਰ ਇਸ ਲੇਖ ਵਿੱਚ ਏਨਾ ਵਿਸਥਾਰ ਜ਼ਰੂਰੀ ਨਹੀਂ) ਹਰ ਤੱਤ ਦੇ ਐਟਮ ਵਿੱਚ ਪ੍ਰੋਟੋਨ ਤੇ ਨਿਊਟ੍ਰੋਨ ਪ੍ਰਮਾਣੂ ਦੀ ਨਾਭੀ ਵਜੋਂ ਕੰਮ ਕਰਦੇ ਹਨ ਅਤੇ ਇਲੈਕਟ੍ਰੋਨ ਇਸ ਨਾਭੀ ਦੁਆਲੇ ਘੁੰਮਦੇ ਰਹਿੰਦੇ ਹਨ। ਇਲੈਕਟ੍ਰੋਨ ਤੇ ਪ੍ਰੋਟੋਨ ਗਿਣਤੀ ਵਿੱਚ ਇੱਕੋ ਜਿੰਨੇ ਹੁੰਦੇ ਹਨ। ਹਰ ਤੱਤ ਵਿੱਚ ਪ੍ਰੋਟੋਨ ਦੀ ਗਿਣਤੀ ਵੱਖ-ਵੱਖ ਹੁੰਦੀ ਹੈ। ਮਿਸਾਲ ਦੇ ਤੌਰ ਤੇ ਹਾਈਡ੍ਰੋਜਨ ਦੇ ਐਟਮ ਵਿੱਚ ਇੱਕ ਪ੍ਰੋਟੋਨ ਹੁੰਦਾ ਹੈ। ਲਿਥੀਅਮ ਵਿੱਚ ਤਿੰਨ ਅਤੇ ਯੂਰੇਨੀਅਮ ਦੇ ਐਟਮ ਵਿੱਚ 92 ਪ੍ਰੋਟੋਨ ਹੁੰਦੇ ਹਨ। ਇਸੇ ਤਰ੍ਹਾਂ ਵੱਖ-ਵੱਖ ਤੱਤਾਂ ਦੇ ਐਟਮਾਂ ਵਿੱਚ ਨਿਊਟ੍ਰੋਨ ਵੀ ਵੱਖ-ਵੱਖ ਗਿਣਤੀ ਵਿੱਚ ਹੁੰਦੇ ਹਨ। ਨਿਊਟ੍ਰੋਨ ਤੇ ਪ੍ਰੋਟੋਨ ਬਹੁਤ ਸ਼ਕਤੀਸ਼ਾਲੀ ਤਾਕਤ ਨਾਲ ਬੱਝੇ ਹੁੰਦੇ ਹਨ ਜਿਸ ਨੂੰ ਅਸੀਂ ਨਿਊਕਲੀਅਰ ਫੋਰਸ ਆਖਦੇ ਹਾਂ। ਇਹ ਤਾਕਤ ਪ੍ਰੋਟੀਨ ਵਿਚਲੀ ਬਿਖ਼ੇਰਨ ਸ਼ਕਤੀ ਦੇ ਮੁਕਾਬਲੇ ਦੀ ਹੁੰਦੀ ਹੈ ਪ੍ਰੰਤੂ ਵੱਡੇ ਐਟਮਾਂ ਵਿੱਚ ਜਿਵੇਂ ਯੂਰੇਨੀਅਮ ਤੇ ਪਲੂਟੋਨੀਅਮ ਵਿੱਚ ਪ੍ਰਮਾਣੂ ਨੂੰ ਬੰਨ੍ਹ ਕੇ ਰੱਖਣ ਦੀ ਸ਼ਕਤੀ ਇਸ ਨੂੰ ਬਿਖ਼ੇਰਨ ਦੀ ਸ਼ਕਤੀ ਨਾਲੋਂ ਥੋੜ੍ਹੀ ਜਿਹੀ ਹੀ ਵੱਧ ਹੁੰਦੀ ਹੈ। ਇਸ ਤਰ੍ਹਾਂ ਦੇ ਨਾਭਿਕ ਬਹੁਤ ਅਸਥਿਰ ਹੁੰਦੇ ਹਨ ਅਤੇ ਇਨ੍ਹਾਂ ਤੱਤਾਂ ਦੇ ਪ੍ਰਮਾਣੂਆਂ ਨੂੰ ਤੋੜਨਾ ਮੁਕਾਬਲਤਨ ਆਸਾਨ ਹੁੰਦਾ ਹੈ। ਇਸੇ ਲਈ ਇਹ ਤੱਤ ਨਿਊਕਲੀਅਰ ਫ਼ਿਸ਼ਨ (ਨਾਭੀ ਦਾ ਫ਼ਟਣਾ) ਵਿੱਚ ਵਰਤੋਂ 'ਚ ਲਿਆਂਦੇ ਜਾਂਦੇ ਹਨ।

**ਨਿਊਲੀਅਰ ਬਾਲਣ ਕੀ ਹੁੰਦਾ ਹੈ :** ਜਿਵੇਂ ਅਸੀਂ ਉੱਪਰ ਜਾਣ ਚੁੱਕੇ ਹਾਂ ਕਿ ਸਾਰੇ ਤੱਤਾਂ ਦੇ ਪ੍ਰਮਾਣੂ ਅਸੀਮ ਸ਼ਕਤੀ ਨਾਲ ਬੱਝੇ ਹੁੰਦੇ ਹਨ ਪ੍ਰੰਤੂ ਕੁਝ ਅਜਿਹੇ ਤੱਤ ਹਨ ਜਿੰਨ੍ਹਾਂ ਦੇ ਪ੍ਰਮਾਣੂ ਵੱਡੇ ਹੁੰਦੇ ਹਨ ਤੇ ਉਨ੍ਹਾਂ ਵਿੱਚ ਨਾਭੀ ਵਿਚਲੇ ਪ੍ਰੋਟੋਨ ਤੇ ਨਿਊਟ੍ਰੋਨ ਨੂੰ ਬੰਨ੍ਹਣ ਵਾਲੀ ਤੇ ਬਿਖ਼ੇਰਨ ਵਾਲੀ ਸ਼ਕਤੀ ਵਿੱਚ ਥੋੜ੍ਹਾ ਅੰਤਰ ਹੁੰਦਾ ਹੈ। ਅਜਿਹੇ ਪ੍ਰਮਾਣੂਆਂ ਨੂੰ ਬਾਹਰੋਂ ਸੱਟ ਮਾਰਨ ਨਾਲ ਇਹ ਟੁੱਟ ਜਾਂਦੇ ਹਨ ਤੇ ਅਸੀਮ ਸ਼ਕਤੀ ਪੈਦਾ ਹੁੰਦੀ ਹੈ। ਯੂਰੇਨੀਅਮ, ਪਲੂਟੋਨੀਅਮ ਤੇ ਯੋਰੀਅਮ ਆਦਿ ਅਜਿਹੇ ਤੱਤ ਹਨ ਜਿਨ੍ਹਾਂ ਨੂੰ ਨਿਊਕਲੀਅਰ ਬਾਲਣ ਵਜੋਂ ਇਸਤੇਮਾਲ ਕੀਤਾ ਜਾ ਸਕਦਾ ਹੈ। ਇਸ ਬਾਲਣ ਵਿੱਚ ਏਨੀ ਤਾਦਾਦ ਵਿੱਚ ਸ਼ਕਤੀ ਲੁਕੀ ਹੋਈ ਹੁੰਦੀ ਹੈ ਕਿ ਥੋੜ੍ਹਾ ਜਿਹਾ ਬਾਲਣ ਹੀ ਬੇਇੰਤਹਾ ਊਰਜਾ ਪੈਦਾ ਕਰ ਸਕਦਾ ਹੈ। ਮਿਸਾਲ ਦੇ ਤੌਰ ਤੇ **ਇੱਕ ਕਿੱਲੋ ਯੂਰੇਨੀਅਮ ਵਿੱਚ ਫ਼ਿਸ਼ਨ ਐਨਰਜੀ 3400 ਟਨ (3,400,300 ਕਿੱਲੋ) ਕੋਇਲੇ ਦੀ ਊਰਜਾ ਦੇ ਬਰਾਬਰ ਹੁੰਦੀ ਹੈ।**

**ਨਿਊਕਲੀਅਰ ਫ਼ਿਸ਼ਨ ਕੀ ਹੁੰਦਾ ਹੈ :** ਵੱਡੇ ਤੇ ਭਾਰੇ ਪ੍ਰਮਾਣੂਆਂ ਦੀ ਨਾਭੀ ਨੂੰ ਜਦੋਂ ਬਾਹਰੀ ਨਿਊਟ੍ਰੋਨ ਨਾਲ ਹਿੱਟ ਕੀਤਾ ਜਾਂਦਾ ਹੈ ਤਾਂ ਉਹ ਟੁੱਟ ਜਾਂਦਾ ਹੈ। ਇਸ ਪ੍ਰਕ੍ਰਿਆ ਵਿੱਚ ਬਹੁਤ ਊਰਜਾ ਪੈਦਾ ਹੁੰਦੀ ਹੈ ਤੇ ਇਸ ਪ੍ਰਕ੍ਰਿਆ ਵਿੱਚੋਂ ਪੈਦਾ ਹੋਏ ਛੋਟੇ ਪ੍ਰਮਾਣੂ ਨੂੰ ਫ਼ਿਸ਼ਨ ਪ੍ਰੋਡਕਟਸ ਕਿਹਾ ਜਾਂਦਾ ਹੈ। ਨਿਊਕਲੀਅਰ ਫ਼ਿਸ਼ਨ ਨਿਊਕਲੀਅਰ ਰੀਐਕਟਰ ਵਿੱਚ ਬਹੁਤ ਕੰਟ੍ਰੋਲਡ ਹਾਲਤਾਂ ਵਿੱਚ ਕੀਤਾ ਜਾਂਦਾ ਹੈ। ਅੱਜ ਕੱਲ੍ਹ ਸੰਸਾਰ ਵਿੱਚ ਦੋ ਤਰ੍ਹਾਂ ਦੇ ਨਿਊਲੀਅਰ ਰੀਐਕਟਰ ਇਸਤੇਮਾਲ ਕੀਤੇ ਜਾ ਰਹੇ ਹਨ। ਥਰਮਲ ਰੀਐਕਟਰ ਅਤੇ ਫ਼ਾਸਟ ਬਰੀਡਰ ਰੀਐਕਟਰ। ਥਰਮਲ ਰੀਐਕਟਰ ਵਿੱਚੋਂ ਪੈਦਾ ਹੋਈ ਗਰਮੀਂ ਨੂੰ ਕੂਲੈਂਟ (ਭਾਰਾ ਪਾਣੀ) ਰਾਹੀਂ ਪਾਈਪਾਂ ਵਿੱਚ ਦੀ ਬੁਆਇਲਰ ਵਿੱਚ ਪਾਣੀ ਗਰਮ ਕਰਨ ਲਈ ਲਿਜਾਇਆ ਜਾਂਦਾ ਹੈ ਅਤੇ ਇਸ ਤੋਂ ਪੈਦਾ ਹੋਈ ਭਾਫ਼ ਨਾਲ ਟਰਬਾਈਨ ਚਲਾ ਕੇ ਬਿਜਲੀ ਪੈਦਾ ਕੀਤੀ ਜਾਂਦੀ ਹੈ। ਇਹ ਰੀਐਕਟਰ ਬਹੁਤ ਭਾਰੀ ਸਟੀਲ ਤੇ ਕੰਕਰੀਟ ਦੀ ਤਹਿ ਨਾਲ ਢਕੇ ਹੁੰਦੇ ਹਨ ਤਾਂ ਜੋ ਇਨ੍ਹਾਂ ਤੋਂ ਰਿਸਣ ਵਾਲੀ ਕਿਸੇ ਵੀ ਤਰ੍ਹਾਂ ਦੀ ਵਿਕੀਰਣ (ਰੇਡੀਏਸ਼ਨ) ਨੂੰ ਰੋਕਿਆ ਜਾ ਸਕੇ। ਫ਼ਾਸਟ ਬਰੀਡਰ ਰੀਐਕਟਰ ਵਿੱਚ U-235 ਨਾਂ ਦਾ ਬਾਲਣ ਹੀ ਵਰਤਿਆ ਜਾਂਦਾ ਹੈ। ਇਹ ਬਹੁਤ ਥੋੜ੍ਹੇ ਬਾਲਣ ਵਿੱਚੋਂ ਬਹੁਤ ਮਾਤਰਾ ਵਿੱਚ ਊਰਜਾ ਪੈਦਾ ਕਰਨ ਦੇ ਸਮਰੱਥ ਹੁੰਦੇ ਹਨ।

**ਨਿਊਕਲੀਅਰ ਬਚ ਖੁਚ :** ਨਿਊਕਲੀਅਰ ਬਚ ਖੁਚ ਜਿਸ ਨੂੰ ਵਰਤਿਆ ਜਾ ਚੁੱਕਾ ਬਾਲਣ ਵੀ ਕਿਹਾ ਜਾਂਦਾ ਹੈ ਵੀ ਕਾਫ਼ੀ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਆਮ ਤੌਰ ਤੇ ਦੋਨੋਂ ਕਿਸਮ ਦੇ ਰੀਐਕਟਰਾਂ 'ਚੋਂ ਬਚਿਆ, ਬਲਿਆ ਹੋਇਆ ਬਾਲਣ ਤਿੰਨ ਕਿਸਮ ਦੇ ਪਦਾਰਥਾਂ ਦਾ ਮੁਜਮੂਆਂ (ਮਿਸ਼ਰਣ) ਹੁੰਦਾ ਹੈ।

1. ਬਹੁਤ ਤੇਜ਼ ਰੇਡੀਓਐਕਟਿਵ ਫ਼ਿਸ਼ਨ ਪ੍ਰੋਡਕਟਸ
2. ਅਣ ਵਰਤੇ ਯੂਰੇਨੀਅਮ ਦੀ ਕਾਫ਼ੀ ਵੱਡੀ ਤਾਦਾਦ (U-238)
3. ਪਲੂਟੋਨੀਅਮ

ਇਨ੍ਹਾਂ ਵਿੱਚੋਂ ਪਲੂਟੋਨੀਅਮ ਅਤੇ ਅਣ ਵਰਤਿਆ ਯੂਰੇਨੀਅਮ (U-238) ਨਵੇਂ ਬਾਲਣਯੋਗ ਤੱਤ ਬਣਾ ਕੇ ਫ਼ਾਸਟ ਬਰੀਡਰ ਰੀਐਕਟਰ ਵਿੱਚ ਵਰਤਿਆ ਜਾ ਸਕਦਾ ਹੈ। ਮਿਸਾਲ ਦੇ ਤੌਰ ਤੇ ਥਰਮਲ ਰੀਐਕਟਰ ਵਿੱਚ ਇਸਤੇਮਾਲ ਹੋਣ ਵਾਲਾ ਇੱਕ ਟਨ ਕੁਦਰਤੀ ਯੂਰੇਨੀਅਮ 20 ਹਜ਼ਾਰ ਟਨ ਕੋਲੇ ਦੇ ਬਰਾਬਰ ਹੁੰਦਾ ਹੈ ਪਰ ਫ਼ਾਸਟ ਬਰੀਡਰ ਰੀਐਕਟਰ ਵਿੱਚ ਵਰਤਿਆ ਜਾਣ ਵਾਲਾ ਇੱਕ ਟਨ ਕੁਦਰਤੀ ਯੂਰੇਨੀਅਮ 10 ਲੱਖ ਟਨ ਕੋਲੇ ਦੇ ਬਰਾਬਰ ਹੁੰਦਾ ਹੈ। (ਵੈਸੇ ਦੁਨੀਆਂ ਭਰ ਦੇ ਵਿਗਿਆਨੀ ਫ਼ਿਊਜ਼ਨ ਰੀਐਕਟਰ ਬਣਾਉਣ ਤੇ ਲੱਗੇ ਹੋਏ ਹਨ ਜਿਸ ਵਿੱਚ ਬਹੁਤ ਸਾਰੀਆਂ ਤਕਨੀਕੀ ਅੜਚਨਾਂ ਹਨ ਪਰ ਫ਼ਿਊਜ਼ਨ ਊਰਜਾ ਬਹੁਤ ਸੰਭਾਵਨਾਵਾਂ ਭਰਪੂਰ ਹੈ। **ਫ਼ਿਊਜ਼ਨ ਊਰਜਾ ਫ਼ਿਸ਼ਨ ਊਰਜਾ ਤੋਂ ਉਲਟ ਹੈ। ਫ਼ਿਸ਼ਨ ਵਿੱਚ ਪ੍ਰਮਾਣੂ ਟੁੱਟ ਕੇ ਸ਼ਕਤੀ ਪੈਦਾ ਕਰਦਾ ਹੈ ਅਤੇ ਫ਼ਿਊਜ਼ਨ ਵਿੱਚ ਪ੍ਰਮਾਣੂ ਜੁੜਨ ਨਾਲ ਸ਼ਕਤੀ ਪੈਦਾ ਹੁੰਦੀ ਹੈ।** ਸੂਰਜ ਵਿੱਚ ਫਿਊਜ਼ਨ ਅਤੇ ਫ਼ਿਸ਼ਨ ਦੋਵੇਂ ਤਰ੍ਹਾਂ ਦੀ ਸ਼ਕਤੀ ਚੇਨ ਰੀਐਕਸ਼ਨ ਵਜੋਂ ਲਗਾਤਾਰ ਪੈਦਾ ਹੁੰਦੀ ਹੈ।)

**ਦੁਨੀਆਂ ਵਿੱਚ ਨਿਊਕਲੀਅਰ ਸ਼ਕਤੀ ਦੀ ਵਰਤੋਂ :** ਦੁਨੀਆਂ ਵਿੱਚ ਸਭ ਤੋਂ ਪਹਿਲਾਂ ਕਮਰਸ਼ੀਅਲ ਨਿਊਲੀਅਰ ਪਲਾਂਟ 1950 ਵਿੱਚ ਚਾਲੂ ਹੋਇਆ। ਅੱਜ ਕੱਲ੍ਹ ਦੁਨੀਆਂ ਦੇ 30 ਮੁਲਕਾਂ ਵਿੱਚ 435 ਕਮਰਸ਼ੀਅਲ ਨਿਊਕਲੀਅਰ ਪਲਾਂਟ ਕੰਮ ਕਰ ਰਹੇ ਹਨ ਅਤੇ ਇਨ੍ਹਾਂ ਦੀ ਕੁੱਲ ਸਮਰੱਥਾ 3 ਲੱਖ 70 ਹਜ਼ਾਰ ਮੈਗਾਵਾਟ ਬਿਜਲੀ ਪੈਦਾ ਕਰ ਸਕਣ ਦੀ ਹੈ। **ਦੁਨੀਆਂ ਦੀ ਕੁੱਲ 16 ਪ੍ਰਤੀਸ਼ਤ ਬਿਜਲੀ ਨਿਊਕਲੀਅਰ ਪਾਵਰ ਪਲਾਂਟਾਂ ਤੋਂ ਮਿਲਦੀ ਹੈ।** 56 ਦੇਸ਼ ਕੁੱਲ 284 ਖ਼ੋਜ ਰੀਐਕਟਰ ਚਲਾ ਰਹੇ ਹਨ ਤੇ 220 ਦੇ ਕਰੀਬ ਰੀਐਕਟਰ ਪਣ ਡੁੱਬੀਆਂ ਅਤੇ ਸਮੁੰਦਰੀ ਜਹਾਜ਼ਾਂ ਨੂੰ ਸ਼ਕਤੀ ਦੇ ਰਹੇ ਹਨ। ਦੁਨੀਆਂ ਦੇ 16 ਮੁਲਕ ਆਪਣੀ ਬਿਜਲੀ ਲੋੜ ਦਾ ਚੌਥਾ ਹਿੱਸਾ ਨਿਊਕਲੀਅਰ ਪਾਵਰ ਤੋਂ ਹਾਸਲ ਕਰਦੇ ਹਨ। ਫਰਾਂਸ ਅਤੇ ਲਿਥੁਆਨੀਆਂ ਆਪਣੀ ਕੁੱਲ ਬਿਜਲੀ ਦਾ 75 ਪ੍ਰਤੀਸ਼ਤ ਨਿਊਕਲੀਅਰ ਪਾਵਰ ਤੋਂ ਲੈਂਦੇ ਹਨ। ਬੈਲਜੀਅਮ, ਬੁਲਗਾਰੀਆ, ਰੂਸ, ਹੰਗਰੀ, ਸਲੋਵਾਕੀਆ, ਦੱਖਣੀ ਕੋਰੀਆ, ਸਵੀਡਨ, ਸਵਿਟਜ਼ਰਲੈਂਡ ਅਤੇ ਯੂਕ੍ਰੇਨ ਆਦਿ ਦੇਸ਼ ਤੀਜਾ ਹਿੱਸਾ ਬਿਜਲੀ ਨਿਊਕਲੀਅਰ ਪਾਵਰ ਤੋਂ ਪ੍ਰਾਪਤ ਕਰਦੇ ਹਨ। ਅਮਰੀਕਾ 20 ਪ੍ਰਤੀਸ਼ਤ ਬਿਜਲੀ ਨਿਊਕਲੀਅਰ ਪਾਵਰ ਨਾਲ ਪੈਦਾ ਕਰਦਾ ਹੈ। ਭਾਵੇਂ ਦੁਨੀਆਂ ਵਿੱਚ ਨਿਊਕਲੀਅਰ ਪਾਵਰ ਦਾ ਹਿੱਸਾ ਕਾਫ਼ੀ ਹੈ ਪਰ ਨਵੇਂ ਨਿਊਕਲੀਅਰ ਪਲਾਂਟ ਨਹੀਂ ਲੱਗ ਰਹੇ। ਜਿੰਨੇ ਪਾਵਰ ਪਲਾਂਟ 70ਵਿਆਂ ਵਿੱਚ ਲੱਗੇ ਸਨ ਉਨ੍ਹਾਂ ਦਾ ਬਹੁਤ ਘੱਟ ਹਿੱਸਾ 21ਵੀਂ ਸਦੀ ਵਿੱਚ ਲੱਗਿਆ ਹੈ। ਭਾਵੇਂ ਕਿ ਬਿਜਲੀ ਦੀ ਮੰਗ ਪਹਿਲਾਂ ਨਾਲੋਂ ਕਈ ਗੁਣਾਂ ਵਧ ਗਈ ਹੈ। **ਦੁਨੀਆਂ ਵਿੱਚ ਇਸ ਵੇਲੇ ਕੁੱਲ ਬਿਜਲੀ ਉਤਪਾਦਨ ਇਸ ਪ੍ਰਕਾਰ ਹੈ। ਕੋਇਲਾ=39 ਪ੍ਰਤੀਸ਼ਤ, ਤੇਲ=10 ਪ੍ਰਤੀਸ਼ਤ, ਗੈਸ=15 ਪ੍ਰਤੀਸ਼ਤ, ਪਣ ਬਿਜਲੀ 19 ਪ੍ਰਤੀਸ਼ਤ, ਨਿਊਕਲੀਅਰ 16 ਪ੍ਰਤੀਸ਼ਤ।**

**ਨਿਊਕਲੀਅਰ ਪਾਵਰ ਦੇ ਫ਼ਾਇਦੇ ਤੇ ਨੁਕਸਾਨ :** ਬਿਜਲੀ ਦੀ ਜ਼ਰੂਰਤ, ਵਾਤਾਵਰਣ ਵਿਗਾੜ, ਧਰਤੀ ਦਾ ਤਾਪਮਾਨ ਵਾਧਾ, ਆਤੰਕਵਾਦੀ ਹਮਲੇ ਵਗੈਰਾ ਨੂੰ ਧਿਆਨ 'ਚ ਰੱਖਦੇ ਹੋਏ ਨਿਊਕਲੀਅਰ ਪਾਵਰ ਦੇ ਫ਼ਾਇਦੇ ਤੇ ਨੁਕਸਾਨ ਵੇਖੇ ਜਾਂਦੇ ਹਨ।

**ਫ਼ਾਇਦੇ :**

- ਨਿਊਕਲੀਅਰ ਪਲਾਂਟ ਕੋਇਲੇ ਵਾਲੇ ਪਲਾਂਟ ਦੇ ਮੁਕਾਬਲੇ ਬਹੁਤ ਘੱਟ ਕਾਰਬਨ ਡਾਈਆਕਸਾਈਡ ਪੈਦਾ ਕਰਦਾ ਹੈ।

ਇਸੇ ਲਈ ਇਨ੍ਹਾਂ ਪਲਾਂਟਾਂ ਦਾ ਗਲੋਬਲ ਵਾਰਮਿੰਗ ਅਸਰ ਲਗਭਗ ਨਾਂਹ ਦੇ ਬਰਾਬਰ ਹੁੰਦਾ ਹੈ।

➢ ਇਹ ਤਕਨੀਕ ਮੌਜੂਦ ਹੈ ਇਸ ਲਈ ਪਲਾਂਟ ਲਾਉਣ ਲਈ ਕੋਈ ਤਕਨੀਕ ਡਿਵੈਲਪ ਕਰਨ ਦੀ ਜ਼ਰੂਰਤ ਨਹੀਂ ਪੈਂਦੀ।

➢ ਥੋੜ੍ਹੇ ਬਾਲਣ ਨਾਲ ਬਹੁਤ ਸਾਰੀ ਊਰਜਾ ਪੈਦਾ ਕੀਤੀ ਜਾ ਸਕਦੀ ਹੈ।

➢ ਅੱਜ ਕੱਲ੍ਹ ਨਵੀਆਂ ਤਕਨੀਕਾਂ ਨਾਲ ਹੋਣ ਵਾਲੇ ਐਕਸੀਡੈਂਟ, ਪਲਾਂਟ ਫ਼ੇਲ ਹੋਣ ਦੇ ਖਦਸ਼ੇ ਕਾਫੀ ਘਟਾ ਲਏ ਗਏ ਹਨ।

**ਨੁਕਸਾਨ :**

➢ ਇਨ੍ਹਾਂ ਪਲਾਂਟਾਂ ਵਿੱਚ ਬਹੁਤ ਸਾਰੇ ਖ਼ਤਰੇ ਮੌਜੂਦ ਰਹਿੰਦੇ ਹਨ ਭਾਵੇਂ ਕਿੰਨੀ ਵੀ ਚੌਕਸੀ ਵਰਤੀ ਜਾਵੇ ਕਦੇ ਵੀ ਸੌ ਫ਼ੀਸਦੀ ਸੁਰੱਖਿਅਤ ਪਲਾਂਟ ਨਹੀਂ ਬਣਾਏ ਜਾ ਸਕਦੇ। ਛੋਟੀ ਜਿੰਨੀ ਕੋਤਾਹੀ ਤੇ ਤਕਨੀਕੀ ਨੁਕਸ ਬਹੁਤ ਵੱਡੇ ਨੁਕਸਾਨ ਦਾ ਬਾਇਸ ਬਣ ਸਕਦਾ ਹੈ। ਜਿੰਨੇ ਜ਼ਿਆਦਾ ਪਲਾਂਟ ਹੋਣਗੇ ਦੁਨੀਆਂ ਵਿੱਚ ਕਿਤੇ ਨਾ ਕਿਤੇ ਦੁਰਘਟਨਾ ਦਾ ਖ਼ਤਰਾ ਬਣਿਆ ਰਹੇਗਾ।

➢ **ਨਿਊਕਲੀਅਰ ਪਾਵਰ ਪਲਾਂਟ ਦੀ ਵੇਸਟ (ਬਚ ਖੁਚ) ਨੂੰ ਸੰਭਾਲਣ ਦਾ ਹਾਲੇ ਤੱਕ ਕੋਈ ਪੱਕਾ ਹੱਲ ਨਹੀਂ ਲੱਭਿਆ ਗਿਆ।** ਭਾਵੇਂ ਇਹ ਬਚ ਖੁਚ ਥੋੜ੍ਹੀ ਮਾਤਰਾ ਵਿੱਚ ਹੀ ਹੋਵੇ ਇਸ ਨੂੰ ਹਜ਼ਾਰਾਂ ਸਾਲ ਤੱਕ ਬੜੀ ਸਾਵਧਾਨੀ ਨਾਲ ਰੱਖਣਾ ਪੈਂਦਾ ਹੈ। ਯੂਨਾਈਟਡ ਨੇਸ਼ਨਜ਼ ਐਨਵਾਇਰਨਮੈਂਟਲ ਪ੍ਰੋਟੈਕਸ਼ਨ ਏਜੰਸੀ ਦੇ ਸਟੈਂਡਰਡ ਮੁਤਾਬਕ ਘੱਟੋ ਘੱਟ 10 ਹਜ਼ਾਰ ਸਾਲ।

➢ ਅੱਜ ਕੱਲ੍ਹ ਦੀ ਅਸਥਿਰਤਾ ਭਰੀ ਦੁਨੀਆਂ ਵਿੱਚ ਆਤੰਕਵਾਦੀ ਹਮਲੇ ਨਿਊਕਲੀਅਰ ਪਾਵਰ ਪਲਾਂਟਾਂ ਨੂੰ ਇੱਕ ਖ਼ਤਰਨਾਕ ਹਥਿਆਰ ਦੇ ਤੌਰ ਤੇ ਵਰਤ ਸਕਦੇ ਹਨ। ਕੋਈ ਵੀ ਤੇ ਕਿੰਨਾ ਵੀ ਮਹਿਫ਼ੂਜ਼ ਨਿਊਕਲੀਅਰ ਪਾਵਰ ਪਲਾਂਟ (9/11) ਵਰਲਡ ਟਰੇਡ ਸੈਂਟਰ ਵਰਗੇ ਹਮਲੇ ਤੋਂ ਮਹਿਫ਼ੂਜ਼ ਨਹੀਂ ਰਹਿ ਸਕਦਾ ਤੇ ਉਸ ਦੇ ਸਿੱਟੇ ਸਾਰੀ ਦੁਨੀਆਂ ਨੂੰ ਭੁਗਤਣੇ ਪੈ ਸਕਦੇ ਹਨ।

➢ **ਨਿਊਕਲੀਅਰ ਪਾਵਰ ਟੈਕਨਾਲੋਜੀ ਮੁਢਲੇ ਤੌਰ ਤੇ ਨਿਊਕਲੀਅਰ ਬੰਬ ਦੀ ਤਕਨਾਲੋਜੀ ਹੈ।**

➢ ਨਿਊਕਲੀਅਰ ਬਾਲਣ, ਯੂਰੇਨੀਅਮ ਵੀ ਸੀਮਿਤ ਮਾਤਰਾ 'ਚ ਹੈ। ਲਗਭਗ 30 ਤੋਂ 60 ਸਾਲ ਵਿੱਚ ਖ਼ਤਮ ਹੋ ਜਾਵੇਗਾ।

➢ ਏਨੀ ਤਕਨਾਲੋਜੀ ਦੇ ਹੁੰਦੇ ਹੋਏ ਵੀ ਸਾਰੀਆਂ ਫਾਰਮੈਲਿਟੀਜ਼, ਪਲੈਨਿੰਗ ਤੇ ਅਸਲ ਕੰਮ ਕਾਜ ਕਰਕੇ ਇੱਕ ਨਿਊਕਲੀਅਰ ਪਲਾਂਟ ਨੂੰ ਤਿਆਰ ਹੋਣ ਵਿੱਚ 20 ਤੋਂ 30 ਸਾਲ ਤੱਕ ਲੱਗ ਸਕਦੇ ਹਨ। ਇਹ ਵੀ ਪੱਛਮ ਦੇ ਦੇਸ਼ਾਂ ਦਾ ਅਨੁਮਾਨਿਤ ਵਕਤ ਹੈ। ਭਾਰਤ ਵਰਗੇ ਮੁਲਕ ਵਿੱਚ ਤਾਂ... ਚੁੱਪ ਹੀ ਚੰਗੀ ਹੈ।

**ਕੀ ਨਿਊਕਲੀਅਰ ਪਾਵਰ ਨਵਿਆਏ ਜਾਣ ਯੋਗ ਹੈ ? :** ਬਹੁਤ ਲੋਕਾਂ ਨੂੰ ਭੁਲੇਖਾ ਹੈ ਕਿ ਨਿਊਕਲੀਅਰ ਪਾਵਰ ਦਾ ਬਾਲਣ ਦੁਬਾਰਾ ਪੈਦਾ ਕੀਤਾ ਜਾ ਸਕਦਾ ਹੈ ਪਰ ਅਜਿਹਾ ਹੈ ਨਹੀਂ। ਯੂਰੇਨੀਅਮ ਦੇ ਭੰਡਾਰ (ਅਸਲ ਮੰਗ ਮੁਤਾਬਿਕ) ਲਗਭਗ 30 ਤੋਂ 60 ਸਾਲ ਤੱਕ ਹੀ ਇਸ ਧਰਤੀ ਉੱਪਰ ਮੌਜੂਦ ਹਨ।

ਉਪਰੋਕਤ ਤੱਥਾਂ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਦੁਨੀਆਂ ਵਿੱਚ ਅੱਜ ਕੱਲ੍ਹ ਨਿਊਕਲੀਅਰ ਪਾਵਰ ਦੀ ਗੱਲਬਾਤ ਅਚਾਨਕ ਕਿਉਂ ਹੋਣ ਲੱਗ ਪਈ ਹੈ। ਇਹ ਸਵਾਲ ਦਾਨਿਸ਼ਵਰਾਂ ਦੇ ਧਿਆਨ ਗੋਚਰਾ ਹੈ। ਕਿਉਂ ਬਿਜਲੀ ਦੀ, ਊਰਜਾ ਦੀ ਕੁਦਰਤੋਂ ਰੋਕਣ ਵੱਲ ਕੋਈ ਕਦਮ ਨਹੀਂ ਚੁੱਕਿਆ ਜਾ ਰਿਹਾ? ਕਿਉਂ ਸੂਰਜੀ ਊਰਜਾ, ਪੌਣ ਪਾਣੀ, ਊਰਜਾ ਜਿਹੀਆਂ ਵਾਤਾਵਰਣ ਹਿਤੈਸ਼ੀ ਤਕਨੀਕਾਂ ਵਿੱਚ ਵਾਧਾ ਨਹੀਂ ਹੋ ਰਿਹਾ? ਇੱਕ ਖ਼ਦਸ਼ਾ ਇਹ ਜ਼ਾਹਿਰ ਕੀਤਾ ਜਾ ਰਿਹਾ ਹੈ ਕਿ ਨਿਊਕਲੀਅਰ ਊਰਜਾ ਵੀ ਜੈਨੇਟਿਕ ਟਕਨਾਲੋਜੀ ਵਾਂਗ ਦੁਨੀਆਂ ਦੀ ਅਜਾਰੇਦਾਰੀ ਵੱਲ ਜਾਂਦਾ ਰਸਤਾ ਹੀ ਹੈ। ਉਂਜ ਇਹ ਵਿਸ਼ਾ ਗੰਭੀਰ ਬਹਿਸ ਦੀ ਮੰਗ ਕਰਦਾ ਹੈ। ◑-◐

**ਸ੍ਰੋਤ : ਐਨਰਜੀ (ਨੈਸ਼ਨਲ ਬੁੱਕ ਟਰੱਸਟ)**

**ਗੌਰਮਿੰਟ ਰਜਿੰਦਰਾ ਕਾਲਜ, ਬਠਿੰਡਾ (94171 47137)**

ਪਾਸ਼ ਨੂੰ ਯਾਦ ਕਰਦਿਆਂ...

**ਸੁਫ਼ਨੇ**

ਸੁਫ਼ਨੇ ਹਰ ਕਿਸੇ ਨੂੰ ਨਹੀਂ ਆਉਂਦੇ
ਬੇਜਾਨ ਬਰੂਦ ਦੇ ਕਣਾਂ 'ਚ
ਸੁੱਤੀ ਅੱਗ ਨੂੰ
ਸੁਫ਼ਨੇ ਨਹੀਂ ਆਉਂਦੇ
ਬਦੀ ਲਈ ਉੱਠੀ ਹੋਈ ਹਥੇਲੀ ਉਤਲੇ
ਮੁੜ੍ਹਕੇ ਨੂੰ ਸੁਫ਼ਨੇ ਨਹੀਂ ਆਉਂਦੇ
ਸੁਫ਼ਨਿਆਂ ਲਈ ਲਾਜ਼ਮੀ ਹੈ
ਝਾਲੂ ਦਿਲਾਂ ਦਾ ਹੋਣਾ
ਸੁਫ਼ਨਿਆਂ ਲਈ ਨੀਂਦ ਦੀ ਨਜ਼ਰ
ਹੋਣੀ ਲਾਜ਼ਮੀ ਹੈ
ਸੁਫ਼ਨੇ ਇਸ ਲਈ
ਹਰ ਕਿਸੇ ਨੂੰ ਨਹੀਂ ਆਉਂਦੇ

***

ਜਦੋਂ ਤੜਾਕ ਦੇਣੀ ਹੱਥ 'ਚੋਂ ਡਿਗਦਾ ਹੈ
ਕਿਸੇ ਦੀ ਮਿਹਰ ਵਾਲਾ ਛਲਕਦਾ ਪਿਆਲਾ



# ਉਡਣ ਤਸ਼ਤਰੀਆਂ ਦਾ ਰਹੱਸ

ਰਣਧੀਰ ਗਿੱਲਪੱਤੀ

ਉਡਣ ਤਸ਼ਤਰੀਆਂ ਦੀ 'ਹੋਂਦ' ਬਾਰੇ ਪੰਜਾਬ ਕੇਸਰੀ ਅਖ਼ਬਾਰ ਦੇ ਪਹਿਲੀ ਜੁਲਾਈ 08 ਦੇ ਅੰਕ ਵਿੱਚ ਮਾਨਸਾ ਡੇਟ ਲਾਈਨ ਹੇਠ ਛਪੀ ਖ਼ਬਰ ਨੇ, ਅਗਲੇ ਹੀ ਦਿਨ ਅਮਰ ਉਜਾਲਾ ਵਿੱਚ ਲੰਦਨ ਤੋਂ ਪ੍ਰਕਾਸ਼ਿਤ ਰਿਪੋਰਟ 'ਬ੍ਰਿਟੇਨ ਵਿੱਚ ਵਧ ਰਿਹਾ ਹੈ ਏਲੀਅਨਜ਼ ਦੇ ਹਮਲੇ ਦਾ ਖ਼ਤਰਾ' ਤੇ 04 ਜੁਲਾਈ ਦੇ ਦੈਨਿਕ ਭਾਸਕਰ ਵਿੱਚ ਬਟਾਲਾ ਡੇਟ ਲਾਈਨ ਤੋਂ ਛਪੀ ਇਸੇ ਪ੍ਰਕਾਰ ਦੀ ਛਪੀ ਰਿਪੋਰਟ ਨੇ ਇੱਕ ਵਾਰ ਫਿਰ ਪ੍ਰਿਥਵੀ ਤੋਂ ਬਾਹਰ ਕਿਸੇ ਅਗਿਆਤ ਗ੍ਰਹਿ ਤੇ ਸਾਡੇ ਨਾਲੋਂ ਵੱਧ ਵਿਕਸਿਤ ਜੀਵਨ ਹੋਣ ਬਾਰੇ ਚਰਚਾ ਛੇੜ ਦਿੱਤੀ ਹੈ। ਉਪਰੋਕਤ ਤਿੰਨਾਂ ਰਿਪੋਰਟਾਂ ਦਾ ਸਾਰ ਤੱਤ ਇਸ ਦਾਅਵੇ ਨੂੰ ਪੱਕਾ ਕਰਨਾ ਹੈ ਕਿ ਸਾਡੇ ਪ੍ਰਿਥਵੀ ਗ੍ਰਹਿ ਤੋਂ ਬਾਹਰ ਕਿਸੇ ਹੋਰ ਗ੍ਰਹਿ ਦੇ 'ਲੋਕ' ਪ੍ਰਿਥਵੀ ਵਾਸੀਆਂ ਨਾਲ ਸੰਪਰਕ ਕਰਨ ਦਾ ਯਤਨ ਕਰ ਰਹੇ ਹਨ ਜਾਂ ਫਿਰ ਉਹ ਸਾਡੇ ਉਪਰ ਹਮਲਾ ਕਰਨ ਦੀ ਤਾਕ ਵਿੱਚ ਹਨ। ਜਿੱਥੇ ਪੰਜਾਬ ਕੇਸਰੀ ਦੀ ਖ਼ਬਰ ਵਿੱਚ ਉਡਣ ਤਸ਼ਤਰੀਆਂ 'ਵੇਖੇ ਜਾਣ' ਦੇ ਨਾਂ ਅਤੇ ਥਾਂ ਦਾ ਹਵਾਲਾ ਨਹੀਂ ਹੈ ਉੱਥੇ ਪ੍ਰਸ਼ਾਸ਼ਨ ਅਤੇ ਮੌਸਮ ਵਿਭਾਗ ਦੇ ਅਧਿਕਾਰੀਆਂ ਨੇ ਅਜਿਹੀ ਕੋਈ ਘਟਨਾ ਵਾਪਰੀ ਹੋਣ ਤੋਂ ਇਨਕਾਰ ਕੀਤਾ ਹੈ। ਦੂਜੇ ਪਾਸੇ ਅਮਰ ਉਜਾਲਾ ਦੀ ਰਿਪੋਰਟ ਵਿੱਚ ਬ੍ਰਿਟੇਨ ਦੇ ਰਾਇਲ ਨੇਵੀ ਏਅਰ ਕਰਾਫ਼ਟ ਇੰਜੀਨੀਅਰ ਮਾਈਕਲ ਮੈਡਨ ਨੇ ਰਹੱਸਮਈ ਉਡਣ ਤਸ਼ਤਰੀ ਦੇਖਣ ਦਾ ਦਾਅਵਾ ਕੀਤਾ ਹੈ। ਰਿਪੋਰਟ ਵਿੱਚ ਬ੍ਰਿਟਿਸ਼ ਦੇ ਹੀ ਸੈਨਾ ਤੇ ਪੁਲਿਸ ਨਾਲ ਸੰਬੰਧਿਤ ਕੁਝ ਹੋਰ ਕਰਮਚਾਰੀਆਂ ਤੇ ਅਧਿਕਾਰੀਆਂ ਵੱਲੋਂ ਵੱਖ-ਵੱਖ ਸਮੇਂ ਅਜਿਹੀਆਂ ਉਡਣ ਤਸ਼ਤਰੀਆਂ ਦੇਖੇ ਜਾਣ ਅਤੇ ਹੈਲੀਕਾਪਟਰ ਨਾਲ ਪਿੱਛਾ ਕੀਤੇ ਜਾਣ ਤੇ ਉਨ੍ਹਾਂ ਦੇ ਅਲੋਪ ਹੋਣ ਦਾ ਜ਼ਿਕਰ ਕੀਤਾ ਹੈ। ਇਸ ਮਾਮਲੇ ਵਿੱਚ ਮਹੱਤਵਪੂਰਨ ਅਤੇ ਧਿਆਨਯੋਗ ਪਹਿਲੂ ਇੰਜੀਨੀਅਰ ਮੈਡਨ ਦਾ ਉਹ ਬਿਆਨ ਹੈ ਜਿਸ ਵਿੱਚ ਉਸ ਨੇ ਕਿਹਾ ਹੈ ਕਿ 29 ਜੂਨ 2008 ਨੂੰ ਸਮਰਸੈੱਟ ਦੇ ਵੈਸਟ੍ਰਨ ਸੁਪਰ ਮੇਅਰ ਅਸਮਾਨ ਵਿੱਚ ਦਿਖਾਈ ਦੇਣ ਵਾਲੀ ਵਚਿੱਤਰ ਤਸ਼ਤਰੀ ਬਿਲਕੁਲ ਉਸ ਅਨੋਖੇ ਜਹਾਜ਼ ਵਰਗੀ ਸੀ ਜੋ ਉਸ ਨੇ ਫ਼ਿਲਮਾਂ ਵਿੱਚ ਏਲੀਅਨਜ਼ ਕੋਲ ਦੇਖੀ ਸੀ। ਇੰਜੀਨੀਅਰ ਦੇ ਇਸ ਬਿਆਨ ਨੇ ਉਸ ਵੱਲੋਂ ਏਲੀਅਨਜ਼ ਬਾਰੇ ਦੇਖੀ ਫ਼ਿਲਮ ਦੇ ਦਿਮਾਗ਼ ਤੇ ਡੂੰਘਾ ਪ੍ਰਭਾਵ ਛੱਡਣ ਵਾਲੇ ਦ੍ਰਿਸ਼ਾਂ ਦੇ ਸੰਬੰਧ ਵਿੱਚ ਦ੍ਰਿਸ਼ਟੀ ਭੁਲਾਂਦਰਾ ਪੈਦਾ ਹੋਣ ਦੀ ਗੁੰਜਾਇਸ਼ ਨੂੰ ਉਜਾਗਰ ਕੀਤਾ ਹੈ ਸੰਸਾਰ ਭਰ ਵਿੱਚ ਸਮੇਂ ਸਮੇਂ ਤੇ ਅਕਾਸ਼ ਵਿੱਚ 'ਪ੍ਰਗਟ' ਹੋਣ ਵਾਲੀਆਂ ਤਸ਼ਤਰੀਆਂ ਨੂੰ ਅੰਤਰ ਰਾਸ਼ਟਰੀ ਪੱਧਰ ਤੇ ਯੂ.ਐੱਫ.ਓ. ਦਾ ਨਾਂ ਦਿੱਤਾ ਗਿਆ ਹੈ। ਇਹ ਇੱਕ ਅਜਿਹਾ ਵਿਸ਼ਾ ਹੈ ਜਿਸ ਨੂੰ ਮੀਡੀਆ ਨੇ ਖ਼ੂਬ ਪ੍ਰਚਾਰਿਆ। ਇਸ ਵਰਤਾਰੇ ਨੇ ਪ੍ਰਿਥਵੀ ਦੇ ਵਸਨੀਕਾਂ ਅੰਦਰ ਉਤਸੁਕਤਾ, ਡਰ ਤੇ ਅੰਧ ਵਿਸ਼ਵਾਸਾਂ ਦੇ ਮਿਲੇ ਜੁਲੇ ਭਾਵ ਪੈਦਾ ਕੀਤੇ ਹਨ। ਭਾਵੇਂ ਅੱਜ ਤੱਕ ਵਿਗਿਆਨ ਨੇ ਕਿਸੇ ਬ੍ਰਹਿਮੰਡੀ ਤਸ਼ਤਰੀਆਂ ਦੀ ਹੋਂਦ ਦੀ ਪੁਸ਼ਟੀ ਨਹੀਂ ਕੀਤੀ ਫਿਰ ਵੀ ਇਨ੍ਹਾਂ ਦੀ ਹੋਂਦ ਜਾਂ ਅਣਹੋਂਦ ਬਾਰੇ ਲੋਕ ਲੰਮੇ ਸਮੇਂ ਤੋਂ ਪਰਸਪਰ ਦਾਅਵੇ ਤੇ ਵਿਚਾਰ ਪੇਸ਼ ਕਰਦੇ ਆ ਰਹੇ ਹਨ।

ਆਕਾਸ਼ ਵਿੱਚ ਭੇਦ ਭਰੀਆਂ ਉਡਣ ਤਸ਼ਤਰੀਆਂ ਜਾਂ ਉਡਣ ਖਟੋਲੇ ਦੇਖੇ ਜਾਣ ਦੇ ਦਾਅਵੇ ਕਈ ਸਦੀਆਂ ਪੁਰਾਣੇ ਹਨ। ਉਡਣ ਤਸ਼ਤਰੀਆਂ ਦੀਆਂ 'ਅੱਖੀਂ ਦੇਖਣ' ਦੀਆਂ ਘਟਨਾਵਾਂ ਦੇ ਨਾਲ ਮਨੁੱਖੀ ਸੁਭਾਅ ਨੇ ਮਿਰਚ ਮਸਾਲਾ ਲਾ ਕੇ ਹੋਰ ਬਹੁਤ ਸਾਰੀਆਂ ਮਨੋ ਕਲਪਿਤ ਕਹਾਣੀਆਂ ਜੋੜ ਕੇ ਇਨ੍ਹਾਂ ਵਰਤਾਰਿਆਂ ਦੇ ਰਹੱਸ ਨੂੰ ਹੋਰ ਵੀ ਡੂੰਘਾ ਕਰ ਦਿੱਤਾ ਹੈ। ਇੱਕ ਮਿੱਥ ਅਨੁਸਾਰ ਲਗਭਗ 3400 ਸਾਲ ਪਹਿਲਾਂ ਮਿਸਰ ਦੇ ਰਾਜੇ ਥਟਮੋਸ ਤੀਜੇ ਨੇ ਆਕਾਸ਼ ਵਿੱਚ ਕਈ ਅੱਗ ਦੇ ਗੋਲੇ ਦੇਖਣ ਦਾ ਦਾਅਵਾ ਕੀਤਾ ਜਿੰਨ੍ਹਾਂ ਦੀ ਚਮਕ ਸੂਰਜ ਨਾਲੋਂ ਵੀ ਵਧੇਰੇ ਸੀ। ਰਾਜੇ ਦੇ ਹੁਕਮ ਤੇ ਦੇਸ਼ ਭਰ ਵਿੱਚ ਇਸ ਬਲਾ ਤੋਂ ਬਚਣ ਲਈ ਧੂਫ਼ਾਂ ਧੁਖ਼ਾਈਆਂ ਗਈਆਂ ਤੇ ਮੰਤਰ ਉਚਾਰੇ ਗਏ। ਇਸ ਘਟਨਾ ਨੂੰ ਅਗਲੀਆਂ ਪੁਸ਼ਤਾਂ ਦੀ ਜਾਣਕਾਰੀ ਲਈ ਲਿਖ਼ਤੀ ਖਰੜੇ ਵਜੋਂ ਸਾਂਭ ਕੇ ਰੱਖ ਲਿਆ ਗਿਆ। ਚੀਨ ਦੀ ਇੱਕ ਮਿਥਿਹਾਸਿਕ ਕਥਾ ਅਨੁਸਾਰ ਅੱਠਵੀਂ ਸਦੀ ਵਿੱਚ ਆਕਾਸ਼ ਵਿੱਚ ਆਦਮੀਆਂ ਨਾਲ ਭਰਿਆ ਇੱਕ ਉਡਣ ਖਟੋਲਾ ਜਾਂਦਾ ਦੇਖਿਆ ਗਿਆ ਜਿਸ ਦੇ ਪਿੱਛੇ ਵਿਸ਼ਾਲ ਅਜਗਰਾਂ ਦਾ ਝੁੰਡ ਅੱਗ ਦੀਆਂ ਲਾਟਾਂ ਛੱਡਦਾ ਜਾ ਰਿਹਾ ਸੀ। ਜਰਮਨੀ ਦੀ ਇੱਕ ਦੰਤ ਕਥਾ ਵੀ ਇਸੇ ਕਿਸਮ ਦੇ ਵਰਤਾਰੇ ਦਾ ਜ਼ਿਕਰ ਕਰਦੀ ਹੈ।

ਨਿਊਮ ਬਰਗ ਸ਼ਹਿਰ ਵਿੱਚ 14 ਅਪ੍ਰੈਲ 1561 ਨੂੰ ਆਕਾਸ਼ ਵਿੱਚ ਸਿਲੰਡਰ ਨੁਮਾ ਵੱਡੀ ਸ਼ੈਅ 'ਦੇਖੀ' ਗਈ ਜਿਸ ਵਿੱਚੋਂ ਕਾਲੇ, ਸੰਤਰੀ ਤੇ ਲਾਲ ਰੰਗ ਦੇ ਧੂੰਏ ਦੇ ਗੋਲੇ ਨਿਕਲ ਰਹੇ ਸਨ। ਇਸ ਤੋਂ ਵੀ ਅਜੀਬ ਕਹਾਣੀ ਲੀਰੋਏ ਕਨਸਾਸ ਦੀ ਹੈ ਜਿੱਥੇ ਸਾਲ 1897 ਨੂੰ ਆਕਾਸ਼ ਵਿੱਚ ਇੱਕ ਅਜੀਬ ਗੱਡੀ ਚੜ੍ਹਦੀ ਦੇਖੀ ਹੋਣ ਦਾ ਦਾਅਵਾ ਕੀਤਾ ਗਿਆ ਜਿਸ ਦੇ ਮਗਰ ਖੁਰ ਕੋਲੋਂ ਰੱਸੇ ਨਾਲ ਬੰਨ੍ਹੀ ਹੋਈ ਇੱਕ ਵੱਛੀ ਘਿਸੜਦੀ ਚਲੀ

ਜਾ ਰਹੀ ਸੀ। ਉਪਰੋਕਤ ਘਟਨਾਵਾਂ ਦੀ ਕਿਸੇ ਵੀ ਪੱਧਰ ਤੇ ਕਦੇ ਵੀ ਪੜਤਾਲ ਕਰਨ ਦਾ ਯਤਨ ਨਹੀਂ ਕੀਤਾ ਗਿਆ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਬਗ਼ੈਰ ਤੱਥਾਂ ਦੀ ਪੜਤਾਲ ਕਰੇ ਤੇ ਸੱਚਾਈ ਜਾਣੇ ਤੋਂ ਇਹ ਕਹਾਣੀਆਂ ਪੀੜ੍ਹੀ ਦਰ ਪੀੜ੍ਹੀ ਸਫ਼ਰ ਕਰਦੀਆਂ ਹੋਈਆਂ ਅੱਜ ਤੱਕ ਆਪਣੀ ਹੋਂਦ ਬਣਾਈ ਰੱਖ ਸਕੀਆਂ। ਅੰਧ ਵਿਸ਼ਵਾਸੀ ਬਿਰਤੀ ਤੇ ਵਹਿਮੀ ਮਾਨਸਿਕਤਾ ਨਾਲ ਪਹੁੰਚੀ ਹੋਈ ਲੋਕਾਈ ਨੇ ਅੱਖਾਂ ਬੰਦ ਕਰਕੇ ਇਨ੍ਹਾਂ ਨੂੰ ਸੱਚ ਮੰਨ ਲਿਆ। ਇਸ ਵਿਸ਼ਵਾਸ ਦੀ ਕਿ ਪ੍ਰਿਥਵੀ ਤੋਂ ਬਿਨਾਂ ਬ੍ਰਹਿਮੰਡ ਵਿੱਚ ਹੋਰ ਵੀ ਕਿਤੇ ਦੁਨੀਆਂ ਵਸਦੀ ਹੈ, ਨੇ ਵੀ ਉਡਣ ਤਸ਼ਤਰੀਆਂ ਦੀ ਹੋਂਦ ਨੂੰ ਠੁੰਮਣਾ ਦੇਣ ਦਾ ਕੰਮ ਕੀਤਾ। ਲੋਕਾਂ ਵਿੱਚ ਇਹ ਧਾਰਨਾ ਘਰ ਕਰ ਗਈ ਕਿ ਪ੍ਰਿਥਵੀ ਦੀ ਸਭਿਅਤਾ ਤੋਂ ਵੀ ਵੱਧ ਵਿਕਸਿਤ ਕਿਸੇ ਹੋਰ ਗ੍ਰਹਿ ਦੇ ਲੋਕ ਪ੍ਰਿਥਵੀ ਵੱਲ ਕਿਸੇ ਉਦੇਸ਼ ਦੀ ਪੂਰਤੀ ਲਈ ਇਹ ਉਡਣ ਖਟੋਲੇ ਭੇਜ ਰਹੇ ਹਨ। ਇਸ ਵਿਸ਼ਵਾਸ ਕਰਕੇ ਵੀ ਰਹੱਸ ਮਈ ਉਡਣ ਤਸ਼ਤਰੀਆਂ ਦੀ ਚਰਚਾ ਵੀਹਵੀਂ ਸਦੀ ਵਿੱਚ ਵੀ ਚਲਦੀ ਰਹੀ। ਪ੍ਰਾਪਤ ਰਿਕਾਰਡ ਅਨੁਸਾਰ ਵਾਸ਼ਿੰਗਟਨ ਦੇ ਨੇੜੇ ਰੇਨੀਅਰ ਪਰਬਤ ਉੱਪਰੋਂ 24 ਜੂਨ 1947 ਨੂੰ ਜਹਾਜ਼ ਉਡਾ ਰਹੇ ਅਮਰੀਕਾ ਦੇ ਵਪਾਰੀ ਕੀਨਥ ਅਰਨੋਲਡ ਨੇ ਹਵਾਈ ਅੱਡੇ ਤੇ ਉਤਰਨ ਤੋਂ ਬਾਅਦ ਰਿਪੋਰਟ ਕੀਤੀ ਕਿ ਉਸ ਨੇ ਕਾਸਕੇਡ ਪਰਬਤ ਉੱਪਰੋਂ 9 ਚਾਂਦੀ ਰੰਗੀਆਂ ਤੇਜ਼ ਰਫ਼ਤਾਰ ਤਸ਼ਤਰੀਆਂ ਨੂੰ ਲੰਘਦੇ ਦੇਖਿਆ ਹੈ। ਅਗਲੇ ਕੁਝ ਮਹੀਨਿਆਂ ਦੌਰਾਨ ਅਮਰੀਕਾ ਤੇ ਕੈਨੇਡਾ ਤੋਂ ਹੋਰ ਸੈਂਕੜੇ ਅਜਿਹੀਆਂ ਹੀ ਖ਼ਬਰਾਂ ਆਈਆਂ ਜਿਨ੍ਹਾਂ ਨਾਲ ਆਮ ਜਨਤਾ ਭੈਭੀਤ ਹੋ ਗਈ। ਗ੍ਰੈਂਡ ਕੇਨੀਅਨ (ਐਰੀਜ਼ੋਨਾ) ਦੇ ਇੱਕ ਡਾਕਟਰ ਨੇ ਆਕਾਸ਼ ਵਿੱਚ ਚਾਂਦੀ ਰੰਗੀ ਗੇਂਦ ਦੇਖਣ ਦਾ ਦਾਅਵਾ ਕੀਤਾ। ਵੈਨਕੂਵਰ ਦੀ ਇੱਕ ਔਰਤ ਨੇ ਉੱਡ ਰਹੇ ਵਿਸ਼ਾਲ ਆਕਾਰੀ ਪਿਆਲਿਆਂ ਦਾ ਜ਼ਿਕਰ ਕੀਤਾ। ਟੈਕਸਾਸ ਦੇ ਇੱਕ ਕਿਸਾਨ ਨੇ ਆਕਾਸ਼ ਵਿੱਚ ਵਿਚਕਾਰੋਂ ਮੋਟੀਆਂ ਤਿੰਨ ਤਸ਼ਤਰੀਆਂ 'ਵੇਖਣ' ਬਾਰੇ ਦੱਸਿਆ। ਇੱਕ ਹੋਰ ਨੇ ਮਕਾਨ ਜਿੱਡੇ ਆਕਾਰ ਦੇ ਕਈ ਟੱਬ ਆਕਾਸ਼ ਵਿੱਚ ਤੈਰਦੇ ਹੋਣ ਦਾ ਦਾਅਵਾ ਕੀਤਾ। ਇੱਥੋਂ ਤੱਕ ਕਿ ਅਮਰੀਕਾ ਦੇ ਮੌਸਮ ਵਿਭਾਗ ਦੇ ਇੱਕ ਅਧਿਕਾਰੀ ਨੇ ਆਕਾਸ਼ ਵਿੱਚ ਸਤਰੰਗੀ ਅਜੀਬ ਰੌਸ਼ਨੀ ਨੂੰ ਲਿਪਟਦੇ ਦੇਖਿਆ। ਇਸ ਤਰ੍ਹਾਂ ਥੋੜ੍ਹੇ ਅਰਸੇ ਵਿੱਚ ਹੀ ਦੁਨੀਆਂ ਭਰ ਵਿੱਚ ਵਾਪਰੀਆਂ ਅਜਿਹੀਆਂ 1 ਲੱਖ ਤੋਂ ਵੀ ਵਧੇਰੇ ਘਟਨਾਵਾਂ ਦਾ ਵਿਸਥਾਰ ਰਿਕਾਰਡ ਕੀਤਾ ਗਿਆ।

ਅਮਰੀਕਾ ਵਿੱਚ 17 ਜਨਵਰੀ 1948 ਨੂੰ ਵਾਪਰੇ ਇੱਕ ਹਵਾਈ ਹਾਦਸੇ ਨੇ ਤਾਂ ਤਹਿਲਕਾ ਹੀ ਮਚਾ ਦਿੱਤਾ। ਇਸ ਦਿਨ ਅਮਰੀਕਾ ਦੀ ਹਵਾਈ ਫ਼ੌਜ ਦੇ ਕੈਪਟਨ ਥਾਮਸ ਐੱਫ਼. ਮੈਨਟੇਲ ਨੇ ਐੱਫ਼-51 ਜਹਾਜ਼ ਉਡਾਉਂਦੇ ਹੋਏ ਹਵਾਈ ਅੱਡੇ ਨੂੰ ਸੰਦੇਸ਼ ਭੇਜਿਆ ਕਿ ਉਹ ਇੱਕ ਵਿਸ਼ਾਲ ਪਰ ਅਜੀਬ ਤਸ਼ਤਰੀ ਦਾ ਪਿੱਛਾ ਕਰ ਰਿਹਾ ਹੈ। ਜਲਦੀ ਹੀ ਉਸ ਦਾ ਹਵਾਈ ਜਹਾਜ਼ ਹਵਾ ਵਿੱਚ ਹੀ ਤਬਾਹ ਹੋ ਗਿਆ। ਹਵਾਈ ਫ਼ੌਜ ਦੇ ਅਧਿਕਾਰੀਆਂ ਵੱਲੋਂ ਕੀਤੀ ਪੜਤਾਲ ਉਪਰੰਤ ਪਤਾ ਲੱਗਾ ਕਿ ਆਕਸੀਜਨ ਦੀ ਘਾਟ ਕਰਕੇ ਪਾਇਲਟ ਜਹਾਜ਼ ਤਬਾਹ ਹੋਣ ਤੋਂ ਪਹਿਲਾਂ ਹੀ ਮਰ ਚੁੱਕਾ ਸੀ। ਇਸ ਸਮੇਂ ਦੌਰਾਨ ਹੀ ਹਾਰਵਰਡ ਯੂਨੀਵਰਸਿਟੀ ਦੇ ਮਾਨਵ ਵਿਗਿਆਨੀ ਅਰਨੈਸਟ ਏ. ਹੁਟਨ ਨੇ ਇਹ ਬਿਆਨ ਦੇ ਕੇ ਕਿ ਉਡਣ ਤਸ਼ਤਰੀਆ ਮਰ ਚੁੱਕੇ ਲੋਕਾਂ ਦੀ ਭਾਲ ਵਿੱਚ ਫਿਰਦੇ ਰੌਸ਼ਨੀ ਦੇ ਦਾਇਰੇ ਹਨ, ਇਨ੍ਹਾਂ ਭੇਦ ਭਰੀਆਂ ਘਟਨਾਵਾਂ ਦੇ ਰਹੱਸ ਨੂੰ ਹੋਰ ਡੂੰਘਾ ਕਰ ਦਿੱਤਾ। ਸਨਫਰਾਂਸਿਸਕੋ ਦੇ ਇੱਕ 'ਵਿਦਵਾਨ' ਓਲੇ ਜੇ ਸਨਾਈਡ ਵੱਲੋਂ ਦਿੱਤੇ ਅੰਧ ਵਿਸ਼ਵਾਸੀ ਬਿਆਨ ਨੇ ਇਸ ਮਾਮਲੇ ਨੂੰ ਹੋਰ ਵੀ ਉਲਝਾ ਦਿੱਤਾ। ਉਸ ਨੇ ਕਿਹਾ ਕਿ ਉਡਣ ਤਸ਼ਤਰੀਆਂ ਅਸਲ ਵਿੱਚ ਉਸ ਸਰਵ ਸ਼ਕਤੀਮਾਨ 'ਮਾਲਕ' ਦੇ ਭੇਜੇ ਹੋਏ ਪੁਲਾੜੀ ਜਹਾਜ਼ ਹਨ ਜਿਸ ਨੇ ਰੋਮਨ ਸਾਮਰਾਜ ਦੇ ਪਤਨ ਤੋਂ ਬਾਅਦ ਇਸ ਪ੍ਰਿਥਵੀ ਨੂੰ ਧਿਰਕਾਰ ਕੇ ਚੰਨ ਦੇ ਹਨੇਰੇ ਪਾਸੇ ਵਾਸਾ ਕਰ ਲਿਆ ਹੈ। ਅਮਰੀਕਾ ਵਿੱਚ ਵੱਸਦੇ ਪੋਲੈਂਡ ਦੇ ਜੰਮਪਲ ਜਾਰਡ ਅਡਾਮਸਕੀ ਨੇ ਤਾਂ ਹੱਦ ਹੀ ਮੁਕਾ ਦਿੱਤੀ। ਉਸ ਨੇ 20 ਨਵੰਬਰ 1952 ਨੂੰ ਉਡਣ ਤਸ਼ਤਰੀ ਦੀ ਇੱਕ ਅਜਿਹੀ ਆਪ ਬੀਤੀ ਕਹਾਣੀ ਦੱਸੀ ਜਿਸ ਤੇ ਸਿਆਣੇ ਲੋਕਾਂ ਨੂੰ ਵਿਸ਼ਵਾਸ ਕਰਨਾ ਹੀ ਔਖਾ ਹੋ ਗਿਆ। ਉਸ ਨੇ 'ਹੱਡ ਬੀਤੀ' ਸੁਣਾਉਂਦੇ ਹੋਏ ਦੱਸਿਆ ਕਿ ਜਦੋਂ ਉਹ ਕੈਲੇਫੋਰਨੀਆਂ ਦੇ ਮਾਰੂਥਲ ਵਿੱਚੋਂ ਲੰਘ ਰਿਹਾ ਸੀ ਤਾਂ ਉਸ ਨੂੰ ਭੂਰੇ ਵਾਲਾਂ ਤੇ ਚਮਕਦਾਰ ਗੋਰੀ ਚਮੜੀ ਵਾਲਾ ਇੱਕ ਔਰਬਨ ਨਾਂ ਦਾ ਵਿਅਕਤੀ ਮਿਲਿਆ ਜੋ ਅਸਲ ਵਿੱਚ ਸ਼ੁੱਕਰ ਗ੍ਰਹਿ ਦਾ ਵਾਸੀ ਸੀ। ਉਸ ਦਾ ਮਿਸ਼ਨ ਐਟਮੀ ਧਮਾਕਿਆਂ ਤੋਂ ਪੈਦਾ ਹੁੰਦੀ ਰੇਡੀਏਸ਼ਨ ਤੋਂ ਬ੍ਰਹਿਮੰਡ ਨੂੰ ਪੈਦਾ ਹੋ ਰਹੇ ਖ਼ਤਰੇ ਤੋਂ ਮਨੁੱਖਤਾ ਨੂੰ ਜਾਣੂ ਕਰਵਾਉਣਾ ਸੀ। ਅਡਾਮਸਕੀ ਨੇ ਇਹ ਸ਼ੇਖੀ ਵੀ ਮਾਰੀ ਕਿ ਉਸ ਨੇ ਔਰਬਨ ਦੇ ਪੁਲਾੜੀ ਵਾਹਨ ਵਿੱਚ ਬੈਠ ਕੇ ਉਸ ਨਾਲ ਸੂਰਜ ਮੰਡਲ ਦਾ ਚੱਕਰ ਵੀ ਲਾਇਆ ਹੈ। ਉਸ ਨੇ ਦਾਅਵਾ ਕੀਤਾ ਕਿ ਭਾਵੇਂ ਉਹ ਸ਼ੁੱਕਰ ਗ੍ਰਹਿ ਵਾਸੀ ਦੀਆਂ ਤਸਵੀਰਾਂ ਨਹੀਂ ਲੈ ਸਕਿਆ ਪਰ ਉਸ ਨੇ ਉਸ ਦੇ ਉਡਣ ਖਟੋਲੇ ਦੀਆਂ ਤਸਵੀਰਾਂ ਲਈਆਂ ਹਨ ਪ੍ਰੰਤੂ ਬਾਅਦ ਵਿੱਚ ਪੜਤਾਲ ਦੌਰਾਨ ਇਹ ਤਸਵੀਰਾਂ ਚਿਕਨ ਫੀਡਰ ਤੇ ਕੂਲਿੰਗ ਬੋਤਲਾਂ ਤੋਂ ਬਣੇ ਮਾਡਲ ਦੀਆਂ ਹੀ ਸਾਬਤ ਹੋਈਆਂ ਪਰ ਅਡਾਮਸਕੀ ਇਸ ਮਨਘੜਤ ਕਹਾਣੀ ਵਿੱਚੋਂ ਚੰਗਾ ਧਨ ਹਾਸਲ ਕਰਨ ਵਿੱਚ ਸਫਲ ਹੋ ਗਿਆ। ਉਸ ਨੇ ਅਗਲੇ ਹੀ ਸਾਲ ਇੱਕ ਹੋਰ ਵਿਅਕਤੀ ਦੀ ਸਹਾਇਤਾ ਨਾਲ ਇਸ 'ਵਰਤਾਰੇ' ਸੰਬੰਧੀ



ਦੋ ਕਿਤਾਬਾਂ ਪ੍ਰਕਾਸ਼ਿਤ ਕਰਕੇ ਖ਼ੂਬ ਕਮਾਈ ਕੀਤੀ। ਉਡਣ ਤਸ਼ਤਰੀਆਂ ਦੀਆਂ ਬਹੁਤੀਆਂ ਘਟਨਾਵਾਂ ਹਵਾਈ ਟ੍ਰੈਫਿਕ ਕੰਟ੍ਰੋਲ ਦੇ ਅਧਿਕਾਰੀਆਂ, ਮਾਹਿਰ ਹਵਾਬਾਜ਼ਾਂ, ਖ਼ਗੋਲ ਸ਼ਾਸਤਰੀਆਂ ਤੇ ਹੋਰ ਅਹਿਮ ਕੰਮ ਕਰਨ ਵਾਲੇ ਲੋਕਾਂ ਨਾਲ ਹੀ ਵਾਪਰੀਆਂ। ਇੱਥੋਂ ਤੱਕ ਕਿ ਅਮਰੀਕਾ ਦੇ ਸਾਬਕਾ ਰਾਸ਼ਟਰਪਤੀ ਜਿੰਮੀ ਕਾਰਟਨ ਨੇ ਵੀ 1973 ਵਿੱਚ ਇਸ ਕਿਸਮ ਦਾ ਕੌਤਕ 'ਵੇਖਣ' ਦੀ ਗੱਲ ਕਹੀ ਸੀ। ਖਾਸ ਨੋਟ ਕਰਨ ਵਾਲੀ ਗੱਲ ਇਹ ਸੀ ਕਿ ਅਜਿਹੀਆਂ ਘਟਨਾਵਾਂ ਗਹੁ ਨਾਲ ਦੇਖਣ ਤੇ ਕੰਮ ਜਾਂ ਸੁਭਾਅ ਵਾਲੇ ਲੋਕਾਂ ਦੇ ਪੇਸ਼ ਹੀ ਆਈਆਂ। ਦੂਸਰੇ ਪਾਸੇ ਤੱਥਾਂ ਤੇ ਆਧਾਰਿਤ ਠੋਸ ਸਬੂਤਾਂ ਨੂੰ ਖ਼ੋਜ ਦਾ ਆਧਾਰ ਮੰਨ ਕੇ ਚੱਲਣ ਵਾਲੇ ਵਿਗਿਆਨੀਆਂ ਨੇ ਉਡਣ ਤਸ਼ਤਰੀਆਂ ਦੇ ਰਹੱਸ ਅੱਗੇ ਗੋਡੇ ਨਹੀਂ ਟੇਕੇ। ਸਗੋਂ ਉਨ੍ਹਾਂ ਨੇ ਇਨ੍ਹਾਂ ਵਰਤਾਰਿਆਂ ਦੀ ਸਰਗਰਮੀ ਨਾਲ ਪੜਤਾਲ ਕੀਤੀ। ਸਭ ਤੋਂ ਪਹਿਲਾਂ ਸ਼ਿਕਾਗੋ ਦੇ ਇੱਕ ਭੌਤਿਕ ਵਿਗਿਆਨੀ ਮਿਸਟਰ ਐੱਲ.ਐੱਮ. ਵੈਨਡੋਰਫ਼ ਨੇ ਜੁਅਰਤ ਵਿਖਾਉਂਦਿਆਂ ਬੜੀ ਭਾਵਪੂਰਤ ਟਿੱਪਣੀ ਕੀਤੀ। ਉਸ ਨੇ ਕਿਹਾ ਕਿ ਉਡਣ ਤਸ਼ਤਰੀਆਂ ਮਹਿਜ਼ ਇੱਕ ਭੁਲਾਵਾ ਹਨ। ਜੇਕਰ ਅਮਰੀਕਾ ਦੇ ਲੋਕ ਸਹੀ ਖ਼ੁਰਾਕ ਖਾਣ ਤਾਂ ਇਹ ਅਲੋਪ ਹੋ ਜਾਣਗੇ। ਕੁਝ ਹੋਰ ਵਿਗਿਆਨੀਆਂ ਨੇ ਉਡਣ ਤਸ਼ਤਰੀਆਂ ਦੇ ਰਾਮ ਰੌਲੇ ਨੂੰ ਜਨਤਕ ਝੱਲਪੁਣੇ ਦਾ ਨਾਂ ਦਿੱਤਾ ਜੋ ਅੱਖਾਂ ਅੱਗੇ ਦਿਸਦੇ ਭੰਬੂ ਤਾਰਿਆਂ ਤੋਂ ਵੱਧ ਕੁਝ ਵੀ ਨਹੀਂ ਹਨ। ਕੁਝ ਹੋਰਨਾਂ ਨੇ ਇਨ੍ਹਾਂ ਨੂੰ ਹਵਾਈ ਜਹਾਜ਼, ਹਵਾਈ ਗੁਬਾਰੇ, ਬੱਦਲ ਜਾਂ ਪ੍ਰਵਰਤਿਤ ਹੋਈ ਰੌਸ਼ਨੀ ਦੱਸ ਕੇ ਦਲੀਲਬਾਜ਼ੀ ਕਰਨ ਦੀ ਕੋਸ਼ਿਸ਼ ਕੀਤੀ। ਜੁਲਾਈ 1947 ਵਿੱਚ ਮੈਕਸੀਕੋ ਦੇ ਰੇਗਿਸਤਾਨ ਰੋਸਵੈਲ ਵਿਖੇ ਵਾਪਰੀ ਘਟਨਾ ਦਾ ਜ਼ਿਕਰ ਕਰਨਾ ਵੀ ਦਿਲਚਸਪ ਹੋਵੇਗਾ। ਇੱਥੋਂ ਦੇ ਨਿਵਾਸੀ ਮੈਕ ਬ੍ਰੇਜ਼ਲ ਨੇ ਵੇਖਿਆ ਕਿ ਉਸ ਦੇ ਖੇਤ ਵਿੱਚ ਇੱਕ ਅਜੀਬ ਵਾਹਨ ਦਾ ਮਲਬਾ ਖਿਲਰਿਆ ਪਿਆ ਹੈ। ਉਸ ਨੇ ਇਸ ਨੂੰ ਕਿਸੇ ਯੂ.ਐੱਫ਼.ਓ. ਦਾ ਮਲਬਾ ਸਮਝ ਕੇ ਰੋਸਵੈਲ ਆਰਮੀ ਦਫ਼ਤਰ ਨੂੰ ਰਿਪੋਰਟ ਕੀਤੀ। ਕਰਨਲ ਬਲੈਕ ਕੋਰਡ ਨੇ ਦੋ ਅਧੀਨ ਅਫ਼ਸਰਾਂ ਨੂੰ ਪੜਤਾਲ ਦਾ ਹੁਕਮ ਦਿੱਤਾ। ਅਫ਼ਸਰਾਂ ਨੇ ਆਪਣੀ 'ਪੜਤਾਲ' ਰਿਪੋਰਟ ਵਿੱਚ ਕਿਸੇ ਯੂ.ਐੱਫ਼.ਓ. ਦੇ ਹਾਦਸਾਗ੍ਰਸਤ ਹੋਣ ਦੀ ਪੁਸ਼ਟੀ ਕਰ ਦਿੱਤੀ। ਲੇਕਿਨ ਅਗਲੇ ਹੀ ਦਿਨ ਇੱਕ ਹੋਰ ਰਿਪੋਰਟ ਜਾਰੀ ਹੋਈ ਜਿਸ ਵਿੱਚ ਦੁਰਘਟਨਾ ਦਾ ਸ਼ਿਕਾਰ ਬਣੇ 'ਰਹੱਸਮਈ ਵਾਹਨ' ਨੂੰ ਮੌਸਮ ਵਿਭਾਗ ਦੇ ਗੁਬਾਰੇ ਨਾਲ ਜੁੜੇ ਰੇਡੀਓ ਰਿਫ਼ਲੈਕਟਰ ਦੇ ਹਿੱਸੇ ਦੱਸਿਆ ਗਿਆ।

ਉਡਣ ਤਸ਼ਤਰੀਆਂ ਦੇ ਵਰਤਾਰਿਆਂ ਦੀ ਬਕਾਇਦਾ ਪੜਤਾਲ ਦਾ ਪ੍ਰੋਗਰਾਮ 1948 ਵਿੱਚ ਬਣਿਆ। ਸੰਯੁਕਤ ਰਾਜ ਅਮਰੀਕਾ ਦੀ ਹਵਾਈ ਫ਼ੌਜ ਨੇ ਇਨ੍ਹਾਂ ਦੀ ਪੜਤਾਲ ਲਈ 'ਪ੍ਰਾਜੈਕਟ ਸਾਈਨ' ਸਥਾਪਿਤ ਕੀਤਾ। ਪਹਿਲੀ ਫ਼ਰਵਰੀ 1949 ਨੂੰ ਇਸ ਦਾ ਨਾਂ ਬਦਲ ਕੇ 'ਪ੍ਰਾਜੈਕਟ ਗ੍ਰੱਜ' ਰੱਖ ਦਿੱਤਾ ਗਿਆ। ਮਾਰਚ 1952 ਨੂੰ ਇਸ ਦਾ ਨਾਂ ਫਿਰ ਬਦਲ ਕੇ 'ਪ੍ਰਾਜੈਕਟ ਬਲਿਊ ਬੁੱਕ' ਕਰ ਦਿੱਤਾ ਗਿਆ। ਇਸ ਪ੍ਰਾਜੈਕਟ ਨੇ ਨੇੜਲੇ ਦੋ ਦਹਾਕਿਆਂ ਵਿੱਚ ਵਾਪਰੀਆਂ 13 ਹਜ਼ਾਰ ਘਟਨਾਵਾਂ ਨੂੰ ਪੜਤਾਲ ਦਾ ਆਧਾਰ ਬਣਾਇਆ। ਸੰਨ 1966 ਵਿੱਚ ਇਸ ਪ੍ਰਾਜੈਕਟ ਦੀ ਅਗਵਾਈ ਕੋਲੋਰਾਡੋ ਯੂਨੀਵਰਸਿਟੀ ਦੇ ਭੌਤਿਕ ਵਿਗਿਆਨੀ ਐਡਵਰਡ ਯੂ.ਕੋਨਡੌਨ ਨੂੰ ਸੌਂਪੀ ਗਈ। ਉਸ ਨੇ 36 ਵਿਗਿਆਨੀਆਂ ਦੇ ਗਰੁੱਪ ਦੀ ਮੱਦਦ ਨਾਲ ਡੇਢ ਸਾਲ ਵਿੱਚ ਇਨ੍ਹਾਂ ਘਟਨਾਵਾਂ ਦੀ ਆਜ਼ਾਦਾਨਾ ਪੜਤਾਲ ਕਰਕੇ ਰਿਪੋਰਟ ਦੇਣੀ ਸੀ। ਲਗਾਤਾਰ 18 ਮਹੀਨਿਆਂ ਦੀ ਖ਼ੋਜ ਤੋਂ ਬਾਅਦ ਇਸ ਮਿਸ਼ਨ ਨੇ 1 ਹਜ਼ਾਰ ਦੇ ਕਰੀਬ ਘਟਨਾਵਾਂ ਨੂੰ ਅਣਛੋਹੇ ਛੱਡਦੇ ਹੋਏ ਆਪਣੀ ਰਿਪੋਰਟ ਜਾਰੀ ਕਰ ਦਿੱਤੀ ਜਿਸ ਅਨੁਸਾਰ ਕਿਸੇ ਬਾਹਰੀ ਦੁਨੀਆਂ ਤੋਂ ਪ੍ਰਿਥਵੀ ਉੱਪਰ ਕਿਸੇ ਪੁਲਾੜੀ ਵਾਹਨ ਦੇ ਉੱਤਰਨ ਬਾਰੇ ਠੋਸ ਸਬੂਤਾਂ ਤੇ ਸਿੱਧੀ ਗਵਾਹੀ ਤੇ ਆਧਾਰਿਤ ਕੋਈ ਸੂਚਨਾ ਨਹੀਂ ਸੀ। ਇਸ ਰਿਪੋਰਟ ਦੇ ਰਿਲੀਜ਼ ਹੋਣ ਤੋਂ ਬਾਅਦ 1969 ਵਿੱਚ ਪ੍ਰਾਜੈਕਟ ਬੰਦ ਕਰ ਦਿੱਤਾ ਗਿਆ। ਇਹ ਅਲੱਗ ਗੱਲ ਹੈ ਕਿ ਕੋਨਡੌਨ ਦੀ ਰਿਪੋਰਟ ਨਾਲ ਕੁਝ ਲੋਕ ਸਹਿਮਤ ਨਹੀਂ ਸਨ।

1950ਵਿਆਂ ਦੇ ਅਖੀਰ ਵਿੱਚ ਨਾਰਦਨ ਵੈਸਟ੍ਰਨ ਯੂਨੀਵਰਸਿਟੀ ਦੇ ਖ਼ੁਗੋਲ ਵਿਗਿਆਨੀ ਜੇ. ਐਲਨ ਹਾਈਨਕ ਨੇ ਅਣਪਛਾਤੀਆਂ ਉਡਣ ਤਸ਼ਤਰੀਆਂ ਸੰਬੰਧੀ ਪੜਤਾਲ ਦਾ ਇੱਕ ਪੈਟਰਨ ਸਥਾਪਿਤ ਕੀਤਾ। ਇਹ ਪੈਟਰਨ ਉਨ੍ਹਾਂ ਨੇ ਆਪਣੀ ਪੁਸਤਕ 'ਅਣ ਪਛਾਤੀਆਂ ਤਸ਼ਤਰੀਆਂ ਸੰਬੰਧੀ ਘਟਨਾਵਾਂ ਬਾਰੇ ਤਜਰਬੇ-ਇੱਕ ਵਿਗਿਆਨਿਕ ਪੜਤਾਲ' ਵਿੱਚ ਅਪਣਾਇਆ। ਪਹਿਲੀ ਕਿਸਮ ਉਨ੍ਹਾਂ ਘਟਨਾਵਾਂ ਦੀ ਸੀ ਜਿਸ ਵਿੱਚ ਦੇਖਣ ਵਾਲੇ ਨੇ ਆਕਾਸ਼ੀ ਵਸਤੂ ਨੂੰ 500 ਫੁੱਟ ਦੀ ਦੂਰੀ ਤੇ ਤੱਕਿਆ ਪਰ ਉਸ ਦਾ ਉਸ ਉੱਪਰ ਕੋਈ ਪ੍ਰਭਾਵ ਨਹੀਂ ਪਿਆ, ਦੂਜੀ ਕਿਸਮ ਅਜਿਹੇ ਵਰਤਾਰਿਆਂ ਦੀ ਸੀ ਜਿਸ ਨਾਲ ਨਿਰਜੀਤ ਤੇ ਸਜੀਵ ਚੀਜ਼ਾਂ ਪ੍ਰਭਾਵਿਤ ਹੋਈਆਂ ਜਿਵੇਂ ਕਾਰ ਦੇ ਇੰਜਨ ਜਾਂ ਲਾਈਟਾਂ ਤੇ ਕਿਸੇ ਕਿਸਮ ਦਾ ਪ੍ਰਭਾਵ ਮਹਿਸੂਸ ਕਰਨਾ ਜਾਂ ਪਸ਼ੂਆਂ ਦਾ ਡਰ ਜਾਣਾ। ਤੀਜੀ ਕੈਟਾਗਰੀ ਵਿੱਚ ਅਜਿਹੀਆਂ ਘਟਨਾਵਾਂ ਰੱਖੀਆਂ ਗਈਆਂ ਜਿਨ੍ਹਾਂ ਵਿੱਚ ਕਿਸੇ ਦਾ ਪੁਲਾੜੀ ਤਸ਼ਤਰੀ ਨਾਲ ਸਾਹਮਣਾ ਤਾਂ ਹੋਇਆ ਪਰ ਕੋਈ ਵਿਚਾਰਾਂ ਦਾ ਆਦਾਨ ਪ੍ਰਦਾਨ ਨਹੀਂ ਹੋਇਆ। ਬਾਅਦ ਵਿੱਚ ਵਿਗਿਆਨੀਆਂ ਨੇ ਇਨ੍ਹਾਂ ਘਟਨਾਵਾਂ ਨੂੰ ਦੋ ਹੋਰ ਕਿਸਮਾਂ ਵਿੱਚ ਵੰਡਿਆ। ਸਰੀਰਕ ਸ਼ੋਅ ਜਾਂ ਅਗਵਾ ਕਰ ਲੈਣ ਵਰਗੀਆਂ ਘਟਨਾਵਾਂ ਚੌਥੀ ਕਿਸਮ ਵਿੱਚ ਰੱਖੀਆਂ ਗਈਆਂ। ਪੰਜਵੀਂ

ਕਿਸਮ ਅਜਿਹੇ ਵਰਤਾਰਿਆਂ ਦੀ ਸੀ ਜਿਨ੍ਹਾਂ ਵਿੱਚ ਬ੍ਰਹਿਮੰਡ ਦੀ ਕਿਸੇ ਵਸਤੂ ਨੇ 'ਦੇਖਣ ਵਾਲੇ' ਨਾਲ ਰੌਸ਼ਨੀ, ਆਵਾਜ਼ ਜਾਂ ਕਿਸੇ ਹੋਰ ਢੰਗ ਨਾਲ ਵਿਚਾਰਾਂ ਦਾ ਸੰਚਾਰ ਕਰਨ ਦੀ ਕੋਸ਼ਿਸ਼ ਕੀਤੀ। ਉਪਰੋਕਤ ਪੈਟਰਨ ਦੇ ਆਧਾਰ ਤੇ ਹੀ ਮਨੋ ਵਿਗਿਆਨੀਆਂ ਨੇ 19 ਸਤੰਬਰ 1961 ਨੂੰ ਵਾਪਰੀ ਇੱਕ ਘਟਨਾ ਦੀ ਪੜਤਾਲ ਕੀਤੀ। ਪਹਾੜੀ ਖ਼ੇਤਰ ਵਿੱਚੋਂ ਲੰਘਦਿਆਂ ਇੱਕ ਆਦਮੀ ਬਾਰਨੇ ਹਿਲਜ਼ ਤੇ ਔਰਤ ਬੈਟੀ ਨੇ ਚਮਕਦਾਰ ਤਾਰੇ ਵਰਗੀ ਕੋਈ ਪੁਲਾੜੀ ਵਸਤੂ ਉਨ੍ਹਾਂ ਦੀ ਕਾਰ ਦਾ ਤੇਜ਼ੀ ਨਾਲ ਪਿੱਛਾ ਕਰਦੀ ਵੇਖੀ। ਉਹ ਕਾਰ ਭਜਾ ਕੇ ਪੁਲਾੜੀ ਵਸਤੂ ਨੂੰ ਪਿੱਛੇ ਛੱਡਣ ਵਿੱਚ ਕਾਮਯਾਬ ਹੋ ਗਏ। ਸਫ਼ਰ ਮੁਕਾਉਣ ਤੋਂ ਬਾਅਦ ਬੈਟੀ ਨੂੰ ਕੁਝ ਛੋਟੇ ਪਰ ਅਜੀਬ ਜੀਵਾਂ ਦੇ ਸੰਮੋਹਕ ਨੀਂਦ ਵਰਗੀ ਅਵਸਥਾ ਵਿੱਚ ਅਗਵਾ ਕਰ ਲਿਆ। ਅਨੋਖੇ ਜੀਵਾਂ ਦੇ ਉਸ ਦੀ ਚਮੜੀ ਦੇ ਨਮੂਨੇ ਲਏ ਤੇ ਉਸ ਦੀ ਨਾਭੀ ਨੇੜੇ ਇੱਕ ਚੇਪੀ ਜਿਹੀ ਚਿਪਕਾ ਦਿੱਤੀ। ਬਾਰਨੇ ਹਿਲਜ਼ ਦਾ ਮੁਆਇਨਾ ਕਰਨ ਤੋਂ ਬਾਅਦ ਮਨੋਚਕਿਤਸਿਕਾਂ ਨੇ ਇਸ ਨੂੰ ਸੁਪਨੇ ਦੀ ਕਿਸਮ ਦੀ ਇੱਕ ਮਨੋਕਲਪਿਤ ਕਹਾਣੀ ਦੱਸਦਿਆਂ ਉਸ ਨੂੰ ਮਾਨਸਿਕ ਤੌਰ ਤੇ ਬਿਮਾਰ ਐਲਾਨ ਕਰ ਦਿੱਤਾ। ਫਿਰ ਵੀ ਹਿਲਜ਼ ਆਪਣੀ 'ਹੱਡ ਬੀਤੀ' ਨੂੰ ਸਹੀ ਦਰਸਾਉਂਦਾ ਰਿਹਾ।

ਸਨਡਿਆਗੋ ਸਪੇਸ ਰਿਸਰਚ ਸੈਂਟਰ ਦੇ ਵਿਗਿਆਨੀ ਡੇਨਿਸ ਐੱਲ. ਮਾਮਨਾ ਅਨੁਸਾਰ 1966 ਵਿੱਚ ਗੈਲਪ ਨੇ ਇੱਕ ਸਰਵੇਖ਼ਣ ਕਰਨ ਤੋਂ ਪਿੱਛੋਂ ਦੱਸਿਆ ਕਿ 34 ਫੀਸਦੀ ਲੋਕਾਂ ਦਾ ਵਿਸ਼ਵਾਸ ਹੈ ਕਿ ਬ੍ਰਹਿਮੰਡ ਵਿੱਚ ਹੋਰ ਵੀ ਵਧੇਰੇ ਸਾਡੇ ਵਰਗੇ ਲੋਕ ਵਸਦੇ ਹਨ। 1978 ਵਿੱਚ ਇਹ ਸੰਖਿਆ ਵਧ ਕੇ 51 ਫ਼ੀਸਦੀ ਹੋ ਗਈ। ਇਨ੍ਹਾਂ ਵਿੱਚੋਂ 57 ਫ਼ੀਸਦੀ ਦਾ ਪੁਲਾੜੀ ਉਡਣ ਤਸ਼ਤਰੀਆਂ ਦੀ ਹੋਂਦ ਵਿੱਚ ਵੀ ਵਿਸ਼ਵਾਸ ਸੀ। ਪੁਲਾੜ ਸਬੰਧੀ ਅਗਲੇਰੀ ਖ਼ੋਜ ਨੇ ਇੱਕ ਪਾਸੇ ਪ੍ਰਿਥਵੀ ਤੋਂ ਬਿਨਾਂ ਬ੍ਰਹਿਮੰਡ ਵਿੱਚ ਹੋਰ ਕਿਤੇ ਜੀਵਨ ਬਾਰੇ ਲੋਕਾਂ ਦੇ ਵਿਸ਼ਵਾਸ ਵਿੱਚ ਭਾਰੀ ਵਾਧਾ ਕੀਤਾ ਪਰ ਦੂਜੇ ਪਾਸੇ ਬ੍ਰਹਿਮੰਡੀ ਉਡਣ ਤਸ਼ਤਰੀਆਂ ਵਿੱਚ ਯਕੀਨ ਰੱਖਣ ਵਾਲੇ ਲੋਕਾਂ ਦੀ ਗਿਣਤੀ ਦਾ ਗ੍ਰਾਫ਼ ਇੱਕਦਮ ਹੇਠਾਂ ਆ ਗਿਆ। ਅਮਰੀਕਾ ਵਿੱਚ 1990 ਵਿੱਚ ਕੀਤੇ ਗਏ ਦੇਸ਼ ਵਿਆਪੀ ਸਰਵੇਖ਼ਣ ਤੋਂ ਪਤਾ ਲੱਗਾ ਕਿ 85 ਫ਼ੀਸਦੀ ਲੋਕ ਬ੍ਰਹਿਮੰਡ ਵਿੱਚ ਕਿਸੇ ਹੋਰ ਗ੍ਰਹਿ ਜਾਂ ਉਪਗ੍ਰਹਿ ਤੇ ਜੀਵਨ ਹੋਣ ਵਿੱਚ ਵਿਸ਼ਵਾਸ ਰੱਖਦੇ ਹਨ। ਅਮਰੀਕੀ ਸਾਇੰਸ ਪਾਲਿਸੀ ਨਾਲ ਜੁੜੇ 90 ਪ੍ਰਤੀਸ਼ਤ ਲੋਕਾਂ ਦਾ ਵੀ ਇਹੀ ਵਿਸ਼ਵਾਸ ਹੈ ਪਰ ਜਦ ਅਮਰੀਕਨ ਅਸਟੋਰੋਨੋਮੀਕਲ ਸੁਸਾਇਟੀ ਵੱਲੋਂ ਇਹ ਸਵਾਲ ਕੀਤਾ ਗਿਆ ਕਿ ਕੀ 'ਦੇਖੀਆਂ' ਗਈਆਂ ਉਡਣ ਤਸ਼ਤਰੀਆਂ ਕਿਸੇ ਹੋਰ ਗ੍ਰਹਿ ਦੇ ਲੋਕਾਂ ਵੱਲੋਂ ਭੇਜੇ ਗਏ ਪੁਲਾੜੀ ਵਾਹਨ ਹਨ ਤਾਂ 'ਹਾਂ' ਵਿੱਚ ਜਵਾਬ ਦੇਣ ਵਾਲਿਆਂ ਦੀ ਸੰਖਿਆ ਕੇਵਲ 3 ਫ਼ੀਸਦੀ ਹੀ ਨਿਕਲੀ।

ਅਮਰੀਕਾ ਦੇ ਦੋ ਅਤੇ ਬਰਤਾਨੀਆਂ ਤੇ ਫਰਾਂਸ ਦੇ ਇੱਕ ਖ਼ੋਜ ਕੇਂਦਰ ਨੇ ਉਡਣ ਤਸ਼ਤਰੀਆਂ ਨਾਲ ਜੁੜੀਆਂ ਘਟਨਾਵਾਂ ਦੀਆਂ ਕੈਮਰਾ ਫ਼ੋਟੋਆਂ ਦੀ, ਰੌਸ਼ਨੀ ਦੇ ਰੰਗਾਂ ਦੀ ਕੰਟੂਅਰ ਰੇਖ਼ਾਵਾਂ ਦੀ ਕੰਪਿਊਟਰ ਵਿਧੀ ਨਾਲ ਪੜਤਾਲ ਕੀਤੀ। ਇਸ ਵਿਧੀ ਨਾਲ ਫ਼ੋਟੋ ਵਿੱਚ ਦਿਖਾਈ ਦੇ ਰਹੀ ਵਸਤੂ ਦੀ ਕੈਮਰੇ ਤੋਂ ਦੂਰੀ, ਵਸਤੂ ਦੀ ਘਣਤਾ ਅਤੇ ਹੋਰਨਾਂ ਵਸਤਾਂ ਦੇ ਪ੍ਰਸੰਗ ਵਿੱਚ ਸਥਿਤੀ ਦਾ ਪਤਾ ਲਾਇਆ ਜਾਂਦਾ ਹੈ। ਇਨ੍ਹਾਂ ਖ਼ੋਜ ਕੇਂਦਰਾਂ ਦੀਆਂ ਰਿਪੋਰਟਾਂ ਅਨੁਸਾਰ ਉਡਣ ਤਸ਼ਤਰੀਆਂ ਦੇ 'ਚਸ਼ਮਦੀਦ ਗਵਾਹਾਂ' ਦੇ ਦਾਅਵੇ ਪਰਖ਼ ਤੇ ਖ਼ਰੇ ਨਹੀਂ ਉੱਤਰੇ। ਅਸਲ ਵਿੱਚ 1974 ਤੋਂ, ਜਦੋਂ ਤੋਂ ਕੰਪਿਊਟਰ ਨੂੰ ਅਜਿਹੇ ਵਰਤਾਰਿਆਂ ਦੀ ਪੜਤਾਲ ਵਿੱਚ ਸ਼ਾਮਿਲ ਕੀਤਾ ਗਿਆ ਹੈ ਤਾਂ 90 ਫ਼ੀਸਦੀ ਕੇਸਾਂ ਵਿੱਚ ਮੁੱਢਲੀ ਪੁੱਛ ਪੜਤਾਲ ਵਿੱਚ ਹੀ ਪਤਾ ਲੱਗ ਜਾਂਦਾ ਹੈ ਕਿ ਫ਼ੋਟੋ ਵਿੱਚ ਦਿਖਾਈ ਦੇ ਰਹੀ ਵਸਤੂ ਹੀ ਪਛਾਣ ਕਰਨ ਵਿੱਚ ਗ਼ਲਤੀ ਲੱਗੀ ਹੈ। ਵਿਗਿਆਨੀਆਂ ਦਾ ਕਹਿਣਾ ਹੈ ਕਿ ਉਡਣ ਤਸ਼ਤਰੀਆਂ ਅਸਲ ਵਿੱਚ ਅਸਟਰਾਇਡ, ਸੈਟੇਲਾਈਟ, ਉਚਾਈ ਤੇ ਉੱਡ ਰਿਹਾ ਪਤੰਗ, ਗੁਬਾਰੇ ਜਾਂ ਪੰਛੀਆਂ ਦੀਆਂ ਡਾਰਾਂ ਹੋ ਸਕਦੀਆਂ ਹਨ ਜਾਂ ਫਿਰ ਬੱਦਲ, ਬੱਦਲ ਤੋਂ ਪ੍ਰਵਰਤਿਤ ਹੋ ਰਹੀ ਰੌਸ਼ਨੀ, ਵਾਯੂ ਮੰਡਲ ਦੇ ਚਾਨਣ ਘੇਰੇ, ਮੱਕੜੀ ਦੇ ਜਾਲੇ, ਕੋਈ ਹੋਰ ਚਮਕਦੀ ਵਸਤੂ ਜਾਂ ਮਹਿਜ਼ ਛਲਾਵਾ ਹੋ ਸਕਦੇ ਹਨ। ਇਸ ਤੋਂ ਵੱਧ ਹੋਰ ਕੁਝ ਨਹੀਂ।

6 ਜੁਲਾਈ 08 ਦੇ ਅਮਰ ਉਜਾਲਾ ਵਿੱਚ ਲੰਡਨ ਡੇਟ ਲਾਈਨ ਤੋਂ ਛਪੀ ਉਡਣ ਤਸ਼ਤਰੀਆਂ ਬਾਰੇ ਰਿਪੋਰਟ ਸਾਰੇ ਮਾਮਲੇ ਨੂੰ ਸਮਝਣ ਅਤੇ ਸਾਫ਼ ਕਰਨ ਵਿੱਚ ਸਹਾਈ ਹੋ ਸਕਦੀ ਹੈ। ਰਿਪੋਰਟ ਅਨੁਸਾਰ ਇੱਕ ਬ੍ਰਿਟਿਸ਼ ਨਾਗਰਿਕ ਨੇ ਪਹਾੜੀ ਖ਼ੇਤਰ ਦੇ ਅਸਮਾਨ ਵਿੱਚ ਗੋਲਾਕਾਰ, ਸਥਿਰ ਤੇ ਸਫ਼ੈਦ ਚਮਤਕਾਰ ਵਸਤੂ ਵੇਖ਼ ਕੇ ਐਮਰਜੈਂਸੀ ਫ਼ੋਨ ਰਾਹੀਂ ਪੁਲਿਸ ਬੁਲਾ ਲਈ। ਤੁਰੰਤ ਪਹੁੰਚੀ ਪੁਲਿਸ ਨੇ ਮਾਮਲੇ ਦੀ ਪੜਤਾਲ ਕਰਨ ਉਪਰੰਤ ਦੱਸਿਆ ਕਿ ਸ਼ਿਕਾਇਤ ਕਰਨ ਵਾਲੇ ਨੇ ਆਕਾਸ਼ ਵਿੱਚ ਚਮਕ ਰਹੇ ਚੰਦਰਮਾ ਨੂੰ ਹੀ ਉਡਣ ਤਸ਼ਤਰੀ ਸਮਝ ਲਿਆ ਸੀ। ਪੁਲਿਸ ਦੇ ਬੁਲਾਰੇ ਨੇ ਦੱਸਿਆ ਕਿ ਲੋਕਾਂ ਵਿੱਚ ਯੂ.ਐੱਫ.ਓ. ਸਬੰਧੀ ਬਹੁਤ ਭਰਮ ਭੁਲੇਖੇ ਹਨ ਅਤੇ ਉਹ ਅਕਸਰ ਹੀ ਤਸ਼ਤਰੀਆਂ ਤੇ ਏਲੀਅਨਜ਼ ਦੇਖਣ ਦੀ ਸ਼ਿਕਾਇਤ ਕਰਦੇ ਹਨ। ਬੁਲਾਰੇ ਨੇ ਵਿਅੰਗ ਨਾਲ ਕਿਹਾ ਕਿ ਇਉਂ ਲਗਦਾ ਹੈ ਕਿ ਏਲੀਅਨਜ਼ ਕੋਲ ਪ੍ਰਿਥਵੀ ਦੀ ਯਾਤਰਾ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ।

...ਬਾਕੀ ਸਫਾ 25 'ਤੇ





# ਭਾਰਤੀ ਪ੍ਰੰਪਰਾ ਅਤੇ ਆਧੁਨਿਕ ਪ੍ਰਚਾਰਕ

ਡਾ. ਸੁਰਿੰਦਰ ਅਜਨਾਤ

*ਸਵਾਲ ਇੱਥੇ ਜਵਾਬ ਦੇ ਸਹੀ ਜਾਂ ਗਲਤ ਹੋਣ ਦਾ ਨਹੀਂ ਸਗੋਂ ਪ੍ਰਸ਼ਨ ਕਰਨ ਦੀ ਪ੍ਰੰਪਰਾ ਦੇ ਮੌਜੂਦ ਹੋਣ ਦਾ ਹੈ ਜਿਸ ਤੋਂ ਅਜੋਕੇ ਪ੍ਰਚਾਰਕ ਤੇ ਦਾਅਵੇਦਾਰ ਮੁਨਕਰ ਹਨ।*

ਹਿੰਦੂਤਵ ਦੇ ਪੈਰੋਕਾਰਾਂ ਦਾ ਦਾਅਵਾ ਹੈ ਕਿ ਪੁਰਾਣੇ ਗ੍ਰੰਥਾਂ ਵਿੱਚ ਹਰ ਪ੍ਰਸ਼ਨ ਦਾ ਉੱਤਰ ਹੈ। ਸਾਂਡੇ ਰਿਸ਼ੀ ਮੁਨੀ ਜੀਵਨ ਦੇ ਹਰ ਪੱਖ ਬਾਰੇ ਠੋਸ ਸ਼ਬਦਾਂ ਵਿੱਚ ਆਪਣੇ ਆਦੇਸ਼ ਛੱਡ ਕੇ ਗਏ ਹਨ ਅਤੇ ਹਿੰਦੂਇਜ਼ਮ ਦੀ ਹਰ ਗੱਲ ਅੰਤਮ ਸੱਚ ਹੈ ਪਰ ਜਦੋਂ ਅਸੀਂ ਪ੍ਰਾਚੀਨ ਗ੍ਰੰਥਾਂ ਦਾ ਅਧਿਐਨ ਕਰਦੇ ਹਾਂ ਤਾਂ ਉਨ੍ਹਾਂ ਵਿਚਲਾ ਸੱਚ ਇਸ ਧਾਰਨਾ ਦਾ ਨਿਸ਼ੇਧ ਕਰਦਾ ਨਜ਼ਰ ਆਉਂਦਾ ਹੈ।

**ਕੀ ਦੁਨੀਆਂ 'ਰੱਬ' ਨੇ ਬਣਾਈ ਹੈ?**

ਹਿੰਦੂਤਵੀ ਤੱਤ ਇਹ ਕਿਹਾ ਕਰਦੇ ਹਨ ਕਿ ਇਹ ਦੁਨੀਆਂ ਰੱਬ ਨੇ ਬਣਾਈ ਹੈ। ਜਦੋਂ ਉਨ੍ਹਾਂ ਨਾਲ ਇਸ ਬਾਬਤ ਕੋਈ ਗੱਲਬਾਤ ਕਰੋ ਤਾਂ ਉਹ ਇੰਜ ਬੋਲਦੇ ਹਨ ਜਿਵੇਂ ਉਹ ਕਥਿਤ 'ਰੱਬ' ਨਾਲ ਹਾਟ ਲਾਈਨ ਤੇ ਰਹਿੰਦੇ ਹੋਣ ਤੇ ਉਸ ਬਾਰੇ ਉਸ ਨਾਲੋਂ ਵੀ ਜ਼ਿਆਦਾ ਜਾਣਦੇ ਹੋਣ। ਉਹ ਗੱਲ ਕਰਦੇ ਕਰਦੇ ਤਲਖ਼ੀ 'ਚ ਆ ਜਾਂਦੇ ਹਨ ਤੇ ਇਸ ਤਰ੍ਹਾਂ ਦਾ ਵਿਵਹਾਰ ਕਰਦੇ ਹਨ ਜਿਵੇਂ ਰੱਬ ਉਨ੍ਹਾਂ ਦਾ ਰਿਸ਼ਤੇਦਾਰ ਹੋਵੇ ਜੋ ਉਹਨਾਂ ਦੇ ਆਪਣੇ ਗ੍ਰੰਥਾਂ ਦੇ ਉਲਟ ਜਾਂਦਾ ਹੈ। ਹਿੰਦੂ ਧਰਮ ਦਾ ਸਭ ਤੋਂ ਪ੍ਰਾਚੀਨ ਗ੍ਰੰਥ ਰਿਗਵੇਦ ਕੁਝ ਹੋਰ ਹੀ ਕਹਿੰਦਾ ਹੈ। ਰਿਗਵੇਦ ਦੇ ਦਸਵੇਂ ਮੰਡਲ ਦਾ 129ਵਾਂ ਸੂਕਤ 'ਨਾਸਦੀਅ ਸੂਕਤ' ਕਹਿਲਾਉਂਦਾ ਹੈ ਤੇ ਇਹ ਬਹੁਤ ਪ੍ਰਸਿੱਧ ਰਚਨਾ ਹੈ। ਇਸ ਵਿੱਚ ਦੁਨੀਆਂ ਤੇ ਰੱਬ ਦੇ ਰਿਸ਼ਤੇ ਦੀ ਬਾਬਤ ਬਹੁਤ ਸਪਸ਼ਟ ਸ਼ਬਦਾਂ ਵਿੱਚ ਕਿਹਾ ਗਿਆ ਹੈ :

को अद्धा वेद क इह प्र वोचत्कुत आजाता कुत इयं विसृष्टि:,
अर्वाग्देवा अस्य विसर्जनेनाथा को वेद यत आबभूव.

(ਰਿਗਵੇਦ 10-129-106)

**ਭਾਵ ਅਰਥ** : ਇਹ ਕੀ ਹੈ? ਇਹ ਤੱਤ ਕੀ ਹੈ? ਉਸ ਦਾ ਵਰਨਣ ਕੌਣ ਕਰ ਸਕਦਾ ਹੈ? ਇਹ ਸ੍ਰਿਸ਼ਟੀ ਕਿੱਥੋਂ ਪੈਦਾ ਹੋਈ? ਇਹ ਅੱਡ-ਅੱਡ ਚੀਜ਼ਾਂ ਕਿਵੇਂ ਬਣੀਆਂ? ਇਸ ਬਾਬਤ ਕੋਈ ਦੇਵਤਾ ਵੀ ਨਹੀਂ ਜਾਣ ਸਕਦਾ ਕਿਉਂਕਿ 'ਦੇਵਤੇ' ਵੀ ਦੁਨੀਆਂ ਬਣਨ ਤੋਂ ਬਾਅਦ ਹੀ ਹੋਂਦ ਵਿੱਚ ਆਏ। ਇਹ ਦੁਨੀਆਂ, ਇਹ ਸ੍ਰਿਸ਼ਟੀ ਕਿੱਥੋਂ ਪੈਦਾ ਹੋਈ, ਇਹ ਕੌਣ ਜਾਣ ਸਕਦਾ ਹੈ?

ਰਿਗਵੇਦ ਦੇ ਇਸ ਮੰਤਰ ਵਿੱਚ ਜੋ ਪ੍ਰਸ਼ਨ ਹਨ, ਉਨ੍ਹਾਂ ਦਾ ਉੱਤਰ ਨਾ ਰਿਗਵੇਦ ਵਿੱਚ ਹੈ ਤੇ ਨਾ ਹੀ ਬਾਅਦ ਦੇ ਕਿਸੇ ਗ੍ਰੰਥ ਵਿੱਚ। ਜਦ ਅਖੌਤੀ ਈਸ਼ਵਰ ਵੱਲੋਂ ਰਚੇ ਵੇਦਾਂ ਵਿੱਚ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਨਹੀਂ ਤਾਂ ਬਾਅਦ ਵਿੱਚ ਰਚੇ ਗਏ ਕਿਸੇ ਹਿੰਦੂ ਗ੍ਰੰਥ ਵਿੱਚ ਇਨ੍ਹਾਂ ਦੇ ਉੱਤਰ ਸੰਭਵ ਹੀ ਨਹੀਂ ਸਨ। ਇਸ ਮੰਤਰ ਤੋਂ ਅਗਲੇ ਅਤੇ ਇਸ ਸੂਕਤ ਦੇ ਅੰਤਮ ਮੰਤਰ ਵਿੱਚ ਕਿਹਾ ਗਿਆ ਹੈ : ਇਹ ਭਾਂਤ-ਭਾਂਤ ਦੀਆਂ ਚੀਜ਼ਾਂ ਕਿੱਥੋਂ ਆਈਆਂ? ਇਹ ਕਿਸ ਨੇ ਰਚੀਆਂ ਤੇ ਕਿਸ ਨੇ ਨਹੀਂ, ਇਹ ਤਾਂ ਉੱਪਰ ਵਾਲਾ ਹੀ ਜਾਣੇ, ਹੋ ਸਕਦਾ ਹੈ ਕਿ ਉਹ ਵੀ ਇਸ ਬਾਬਤ ਕੁਝ ਨਾ ਜਾਣਦਾ ਹੋਵੇ?

इयं विसृष्टिर्यत आबभूव यदि वा दधे यदि वा न,
यो अस्याध्यक्ष: परमे व्योमन्तसो अंग वेद यदि वान वेद.

(ਰਿਗਵੇਦ 10-129-7)

ਜਦੋਂ ਅਖੌਤੀ ਰੱਬ ਵੱਲੋਂ ਅਖੌਤੀ ਤੌਰ ਤੇ ਰਚਿਆ ਗਿਆ ਰਿਗਵੇਦ ਹੀ ਕਹੀ ਜਾ ਰਿਹਾ ਹੈ ਕਿ ਮੈਨੂੰ/ਸਾਨੂੰ ਨਹੀਂ ਪਤਾ ਕਿ ਇਹ ਸ਼੍ਰਿਸ਼ਟੀ ਕਿੱਥੋਂ ਆਈ, ਕਿਵੇਂ ਹੋਈ ਤਾਂ ਹਿੰਦੂਤਵ ਵਾਦੀਆਂ ਦਾ ਇਹ ਕਹਿਣਾ ਕੋਈ ਅਰਥ ਨਹੀਂ ਰੱਖਦਾ ਕਿ ਉਸ ਨੂੰ ਰੱਬ ਨੇ ਬਣਾਇਆ ਹੈ ਜਾਂ ਰੱਬ ਨਾਮ ਦੀ ਕੋਈ ਚੀਜ਼ ਹੈ ਕਿਉਂਕਿ ਜੇ ਕੋਈ ਸੱਚਮੁਚ ਦਾ ਰੱਬ ਹੋਵੇ ਤਾਂ ਉਸ ਨੂੰ ਉਪਰੋਕਤ ਪ੍ਰਸ਼ਨਾਂ ਦੇ ਉੱਤਰ ਮਾਲੂਮ ਹੋਣੇ ਹੀ ਚਾਹੀਦੇ ਹਨ। ਜੇ ਉਸ ਨੂੰ ਇਨ੍ਹਾਂ ਦੇ ਉੱਤਰ ਪਤਾ ਨਹੀਂ ਹਨ ਤਾਂ ਉਹ ਅਗਿਆਨੀ ਹੈ, ਸੀਮਿਤ ਬੁੱਧੀਵਾਲਾ ਹੈ ਤੇ ਅਜਿਹਾ ਕੋਈ ਅਖੌਤੀ ਤੱਤ ਰੱਬ ਨਹੀਂ ਹੋ ਸਕਦਾ। ਉਹ ਤਾਂ ਆਮ ਇਨਸਾਨ ਜਿਹਾ ਹੀ ਹੈ।

ਇਸੇ ਤਰ੍ਹਾਂ ਰਿਗਵੇਦ ਨਾ ਕਿਸੇ ਰੱਬ ਵੱਲੋਂ ਸ੍ਰਿਸ਼ਟੀ ਦੇ ਰਚੇ ਜਾਣ ਦੀ ਗੱਲ ਕਰਦਾ ਹੈ ਤੇ ਨਾ ਹੀ ਆਪਣੇ ਸਰਵ ਗਿਆਨੀ ਹੋਣ ਦਾ ਦਾਅਵਾ ਹੀ ਕਰਦਾ ਹੈ। ਇਹ ਪੁਜਾਰੀ ਵਰਗ ਹੀ ਹੈ ਜੋ ਝੂਠੇ ਤੌਰ ਤੇ ਰਿਗਵੇਦ ਨੂੰ ਸਰਵੱਗ ਬਣਾਉਣ ਦੀ ਕੋਸ਼ਿਸ਼ ਕਰਦਾ ਹੈ ਜਦਕਿ ਉਹ (ਰਿਗਵੇਦ) ਸਾਫ਼ ਸ਼ਬਦਾਂ ਵਿੱਚ ਆਪਣੇ ਸਰਵੱਗ ਹੋਣ ਨੂੰ ਨਕਾਰ ਰਿਹਾ ਹੈ।

**ਰਿਗਵੇਦ ਪ੍ਰਸ਼ਨ ਕਰਦਾ ਹੈ ਤੇ ਸਾਨੂੰ ਪ੍ਰਸ਼ਨ ਕਰਨਾ ਸਿਖਾਉਂਦਾ ਹੈ ਪਰ ਅਜੋਕੇ ਹਿੰਦੂਤਵਵਾਦੀ ਪ੍ਰਸ਼ਨ ਤੋਂ ਡਰਦੇ ਹਨ। ਉਹ ਇਨ੍ਹਾਂ ਦੇ ਵੇਦਾਂ ਪ੍ਰਤੀ ਪ੍ਰੇਮ ਦੀ ਅਸਲੀਅਤ ਹੈ। ਜੇ ਇਨ੍ਹਾਂ ਨੂੰ ਵੇਦਾਂ ਨਾਲ ਸੱਚਾ ਪ੍ਰੇਮ ਹੁੰਦਾ ਤਾਂ ਇਹ ਉਨ੍ਹਾਂ ਦੇ ਅਨੁਸਾਰ ਚਲਦੇ ਹੋਏ ਪ੍ਰਸ਼ਨ ਦੀ ਮਹੱਤਤਾ ਨੂੰ ਤਰਜੀਹ ਦਿੰਦੇ, ਲੋਕਾਂ ਨੂੰ**

ਪ੍ਰਸ਼ਨ ਕਰਨ ਲਈ ਪ੍ਰੇਰਦੇ ਤੇ ਖੁਦ ਵੀ ਪ੍ਰਸ਼ਨ ਸੁਣ ਕੇ ਲੋਹੇ ਲਾਖੇ ਹੋਣ ਦੀ ਥਾਂ ਖੁਸ਼ ਹੁੰਦੇ। ਵੇਦਾਂ ਵਿੱਚ ਯੱਗ ਆਦਿ ਦਾ ਵਰਨਣ ਆਉਂਦਾ ਹੈ। ਇਨ੍ਹਾਂ ਯੱਗਾਂ ਦੀ ਪ੍ਰਚਾਰਕ ਬਹੁਤ ਮਹਿਮਾ ਗਾਉਂਦੇ ਹਨ ਪਰ ਇਹ ਯੱਗ ਕਰਵਾਉਣ ਵਾਲੇ ਪੁਰੋਹਿਤ ਕਿਹੋ ਜਿਹੇ ਸਨ ਇਸ ਬਾਬਤ ਵੇਦਾਂ ਤੋਂ ਜਲਦੀ ਹੀ ਮਗਰੋਂ ਉਨ੍ਹਾਂ ਦੀ ਵਿਆਖਿਆ ਹਿਤ ਲਿਖੇ ਗਏ 'ਐਤਰੇਯ ਬ੍ਰਾਹਮਣ' ਨਾਂ ਦੇ ਗ੍ਰੰਥ ਵਿੱਚ ਲਿਖਿਆ ਹੈ : ਜਿਵੇਂ ਜੰਗਲੀ ਲੁਟੇਰੇ ਜਾਂ ਪਾਪੀ ਲੋਕ ਕਿਸੇ ਧਨਵਾਨ ਵਿਅਕਤੀ ਨੂੰ ਕਿਸੇ ਉਜਾੜ ਜਗ੍ਹਾ ਵਿੱਚ ਲਿਜਾ ਕੇ ਕਿਸੇ ਖੱਡੇ ਵਿੱਚ ਸੁੱਟ ਦਿੰਦੇ ਹਨ ਤੇ ਉਸ ਦਾ ਧਨ ਲੈ ਕੇ ਫਰਾਰ ਹੋ ਜਾਂਦੇ ਹਨ ਉਸੇ ਤਰ੍ਹਾਂ ਯੱਗ ਕਰਵਾਉਣ ਵਾਲੇ ਪੁਰੋਹਿਤ ਕਰਦੇ ਹਨ।

यथा ह वा इदं निषादा वा सेलगा वा पापकृता वा
वित्तवन्तं पुरुषमरण्ये गृहीत्वा कर्तमन्वस्य वित्तमादाय
द्रवन्ति. एवमेव त ऋत्विजो यजमानं कर्तमन्वस्य
वित्तमादाय द्रवन्ति यमनेवंविदो याजयन्त्रि

(ऐतरेय ब्राह्मण, 8/11)

ਸ਼ਾਇਦ ਇਸੇ ਕਰਕੇ ਉਪਨਿਸ਼ਦਾਂ ਵਿੱਚ ਯੱਗਾਂ ਨੂੰ 'ਕਮਜ਼ੋਰ ਬੇੜੀ' ਕਿਹਾ ਗਿਆ ਹੈ :

प्लवा हचेते अदृढ़ा यज्ञरूपा
अष्टादशोशक्तमवरं येषु कर्म,
एतच्छ्रेयो येडमिनन्दन्ति मूढा
जरामृत्युं ते पुनरेवापि यन्ति.

(मुण्डक उपनिषद् 1/2/7)

(ਇਹ ਯੱਗ ਰੂਪੀ ਬੇੜੀਆਂ ਕਮਜ਼ੋਰ ਹਨ, ਇਹ ਦ੍ਰਿੜ੍ਹ ਨਹੀਂ ਹਨ, ਪਰ ਮੂਰਖ ਲੋਕ ਇਨ੍ਹਾਂ ਨੂੰ ਆਪਣੇ ਕਲਿਆਣ ਦਾ ਰਾਹ ਮੰਨਦੇ ਹਨ, ਇਨ੍ਹਾਂ ਦੀ ਪ੍ਰਸੰਸਾ ਕਰਦੇ ਹਨ, ਯੱਗ ਕਰਨ ਵਾਲੇ ਨੂੰ ਮੁਕਤੀ ਪ੍ਰਾਪਤ ਨਹੀਂ ਹੁੰਦੀ ਸਗੋਂ ਉਹ ਵਾਰ-ਵਾਰ ਬੁੱਢਾ ਹੁੰਦਾ ਹੈ ਤੇ ਮੌਤ ਦੇ ਮੂੰਹ 'ਚ ਪੈਂਦਾ ਹੈ।)

ਉਪਨਿਸ਼ਦ ਵਿੱਚ ਅੱਗੇ ਕਿਹਾ ਗਿਆ ਹੈ ਕਿ ਜੋ ਲੋਕ ਇਨ੍ਹਾਂ ਯੱਗਾਂ ਦੀ ਮਹਿਮਾ ਗਾਉਂਦੇ ਹਨ, ਉਹ ਅਗਿਆਨੀ ਹਨ ; ਪਰ ਆਪਣੇ ਆਪ ਨੂੰ ਗਿਆਨੀ/ਵਿਦਵਾਨ ਸਮਝਦੇ ਹਨ, ਇਹ ਮੂਰਖ ਲੋਕ ਵਾਰ-ਵਾਰ ਦੁੱਖ ਝੱਲਦੇ ਹਨ, ਭਟਕਦੇ ਹਨ ਅਤੇ ਇਨਾਂ ਦੀ ਹਾਲਤ ਉਹੀ ਹੁੰਦੀ ਹੈ ਜੋ ਉਸ ਅੰਨ੍ਹੇ ਦੀ ਹੁੰਦੀ ਹੈ, ਜਿਸ ਨੂੰ ਦੂਜਾ ਅੰਨ੍ਹਾ ਸਹਾਰਾ ਦੇ ਕੇ ਲਿਜਾ ਰਿਹਾ ਹੋਵੇ:

अविद्यायमान्तरे वर्तमान: स्वयंधीरा: पंडित मान्यमाना:,
जंघन्यमाना: परियन्ति मूढा अन्धेनैव नीयमाना यंधांधा:

मुण्डक उपनिषद्, 1/2/8

ਕਿਉਂਕਿ ਵੇਦਾਂ ਵਿੱਚ ਯੱਗਾਂ ਦਾ ਜ਼ਿਕਰ ਹੈ ਤੇ ਯੱਗ ਉਪਨਿਸ਼ਦਾਂ ਮੁਤਾਬਿਕ ਕਮਜ਼ੋਰ ਬੇੜੀਆਂ ਹਨ ਜੋ ਪਾਰ ਲੈ ਜਾਣ ਵਿੱਚ ਅਸਮਰਥ ਹਨ। ਇਸ ਲਈ ਵੇਦਾਂ ਦਾ ਵੀ ਕੋਈ ਵਿਸ਼ੇਸ਼ ਮਹੱਤਵ ਨਹੀਂ ਰਹਿ ਜਾਂਦਾ। ਇਸੇ ਗੱਲ ਨੂੰ ਮੁੱਖ ਰਖਦਿਆਂ ਗੀਤਾ ਵਿੱਚ ਕਿਹਾ ਗਿਆ ਹੈ ਕਿ ਜਿਵੇਂ ਸਾਰੇ ਪਾਸੇ ਪਾਣੀ ਉਪਲੱਬਧ ਹੋਣ ਤੇ ਕਿਸੇ ਛੱਪੜ ਦਾ ਕੋਈ ਮਹੱਤਵ ਨਹੀਂ ਰਹਿੰਦਾ ਉਸੇ ਤਰ੍ਹਾਂ ਜਦ ਆਦਮੀ ਨੂੰ ਗਿਆਨ ਹੋ ਜਾਂਦਾ ਹੈ, ਅਸਲੀਅਤ ਸਮਝ ਪੈ ਜਾਂਦੀ ਹੈ ਤਾਂ ਉਸ ਲਈ ਵੇਦਾਂ ਦਾ ਕੋਈ ਮਹੱਤਵ ਨਹੀਂ ਰਹਿੰਦਾ।

यावानर्थ उदपाने सवर्त: संप्लुतोदके,
तावान्सर्वेषु वेदेषु ब्राह्मणस्य विजानत:

श्रीमद्भगवद् गीता 2/46

ਇਸੇ ਤਰ੍ਹਾਂ ਗੀਤਾ ਨੇ ਵੀ ਵੇਦਾਂ ਦੀ ਇੱਕ ਛੋਟੇ ਛੱਪੜ ਨਾਲ ਤੁਲਨਾ ਕੀਤੀ ਹੈ ਤੇ ਉਨ੍ਹਾਂ ਨੂੰ ਕੋਈ ਵਿਸ਼ੇਸ਼ ਮਹੱਤਵ ਨਹੀਂ ਦਿੱਤਾ ਪਰ ਪ੍ਰਚਾਰਕ ਇਹੋ ਕਹੀ ਜਾ ਰਹੇ ਹਨ ਕਿ ਸਭ ਗ੍ਰੰਥ ਬਰਾਬਰ ਹਨ, ਸਾਰੇ ਇੱਕੋ ਹੀ ਵਿਚਾਰਧਾਰਾ ਦਾ ਵਰਨਣ ਕਰਦੇ ਹਨ ਤੇ ਇੱਕ ਹੀ ਗੱਲ ਸਮਝਾਉਂਦੇ ਹਨ ਜੋ ਗੀਤਾ, ਵੇਦਾਂ ਬਾਬਤ ਉਪਰੋਕਤ ਤਰ੍ਹਾਂ ਦੇ ਵਿਚਾਰ ਰੱਖਦੀ ਹੈ। ਜੋ ਉਪਨਿਸ਼ਦ ਵੇਦਾਂ ਵਿਚਲੇ ਯੱਗਾਂ ਦੀ ਬਾਬਤ ਉਪਰੋਕਤ ਤਰ੍ਹਾਂ ਦੇ ਵਿਚਾਰ ਰੱਖਦੇ ਹਨ ਸਪਸ਼ਟ ਹੈ ਉਹ ਵੇਦਾਂ ਨੂੰ ਉੱਚਾ ਦਰਜਾ ਨਹੀਂ ਦਿੰਦੇ। ਇਸ ਤਰ੍ਹਾਂ ਅਲੱਗ-ਅਲੱਗ ਗ੍ਰੰਥਾਂ ਵਿੱਚ ਇੱਕ ਦੂਜੇ ਬਾਬਤ ਜੋ ਟਿੱਪਣੀਆਂ ਹਨ ਉਹ ਵਿਚਾਰਾਂ ਦੀ ਸੁਤੰਤਰਤਾ ਦਾ ਪ੍ਰਗਟਾਅ ਹਨ। ਕੱਟੜ ਪ੍ਰਚਾਰਕ ਵਿਚਾਰਾਂ ਦੀ ਸੁਤੰਤਰਤਾ ਦੇ ਸਭ ਤੋਂ ਵੱਡੇ ਦੋਖੀ ਹਨ ਤੇ ਉਹ ਇੱਕੋ ਤਰ੍ਹਾਂ ਦੇ ਵਿਚਾਰਾਂ ਨੂੰ ਮੰਨਣ ਲਈ, ਉਹ ਵੀ ਉਨ੍ਹਾਂ ਨੂੰ ਜੋ ਉਨ੍ਹਾਂ ਨੇ ਮਨਮਾਨੇ ਢੰਗ ਨਾਲ ਆਪਣੇ ਬਣਾ ਰੱਖੇ ਹਨ, ਲੋਕਾਂ ਨੂੰ ਮਜਬੂਰ ਕਰਦੇ ਹਨ। ਇਹ ਇਸੇ ਲਈ ਫਾਸ਼ੀਵਾਦੀ ਹੈ, ਇਸੇ ਲਈ ਨਾਤਸੀਵਾਦੀ ਹੈ ਅਤੇ ਇਸੇ ਲਈ ਇਹ ਉਸ ਭਾਰਤੀ ਸੰਵਿਧਾਨ ਦਾ ਵੀ ਵਿਰੋਧੀ ਹੈ ਜੋ ਹਰ ਆਦਮੀ ਨੂੰ ਆਪਣੇ ਵਿਚਾਰਾਂ ਦੀ ਸੁਤੰਤਰਤਾ ਦੀ ਗਾਰੰਟੀ ਦਿੰਦਾ ਹੈ।

ਸਮਾਜ ਵਿੱਚ ਰਲੇ ਮਿਲੇ ਸਭਿਆਚਾਰ ਵਾਲੇ ਅਤੇ ਆਧੁਨਿਕ ਸਮਾਜ ਵਿੱਚ ਹਠਧਰਮੀ ਹਿੰਦੂਤਵ ਕਿਸੇ ਵੀ ਤਰ੍ਹਾਂ ਚੱਲ ਨਹੀਂ ਸਕਦਾ ਕਿਉਂਕਿ ਇਹ ਤਰਕ (ਦਲੀਲ) ਨੂੰ ਨਫ਼ਰਤ ਕਰਦਾ ਹੈ। ਆਪਣੇ ਮਨ ਘੜੰਤ, ਗੈਰ ਵਿਗਿਆਨਕ ਤੇ ਫ਼ਿਰਕੂ ਵਿਚਾਰਾਂ ਨੂੰ ਲੋਕਾਂ ਤੇ ਉਸੇ ਤਰ੍ਹਾਂ ਥੋਪਣ ਦੀ ਕੋਸ਼ਿਸ਼ ਕਰਦਾ ਹੈ ਪਰ ਇਸ ਦੇ ਉਲਟ ਵੇਦਾਂ ਦੇ ਅਰਥ ਕਰਨ ਦਾ ਰਾਹ ਦਸੇਰਾ ਨਿਰੁਕਤ ਨਾਮੀ ਪ੍ਰਸਿੱਧ ਗ੍ਰੰਥ ਜੋ 800 ਬੀ.ਸੀ. ਵਿੱਚ ਰਚਿਆ ਗਿਆ ਮੰਨਿਆ ਜਾਂਦਾ ਹੈ ਤਰਕ (ਦਲੀਲ) ਦੀ ਗੱਲ ਕਰਦਾ ਹੈ। ਉਹ ਆਖਦਾ ਹੈ : ਜਦੋਂ ਵੇਦਾਂ ਨੂੰ ਲਿਖਣ ਵਾਲੇ ਰਿਸ਼ੀ



ਦੁਨੀਆਂ ਤੋਂ ਜਾਣ ਲੱਗੇ ਤਾਂ ਲੋਕਾਂ ਨੇ ਉਨ੍ਹਾਂ ਦੇ ਪਾਸ ਜਾ ਕੇ ਬਹੁਤ ਹੀ ਸਤਿਕਾਰ ਨਾਲ ਕਿਹਾ ਕਿ ਰਿਸ਼ੀਓ, ਤੁਸੀਂ ਤਾਂ ਹੁਣ ਜਾ ਰਹੇ ਹੋ ਪਰ ਤੁਹਾਡੇ ਤੋਂ ਮਗਰੋਂ ਸਾਡਾ ਰਾਹ ਦਸੇਰਾ ਕੌਣ ਹੋਵੇਗਾ। ਅਸੀਂ ਕਿਸ ਦੇ ਪਾਸ ਜਾ ਕੇ ਮਾਰਗ ਦਰਸ਼ਨ ਲੈ ਸਕਾਂਗੇ। ਸਾਨੂੰ ਹੋਣ ਰਾਹ ਕੌਣ ਦਰਸਾਏਗਾ। ਇਸ ਦੇ ਉੱਤਰ ਵਿੱਚ ਉਹ ਰਿਸ਼ੀ ਬੋਲੇ ਹੁਣ ਤੁਹਾਡੇ ਕੋਲ ਤਰਕ (ਦਲੀਲ) ਨਾਂ ਦਾ ਰਿਸ਼ੀ ਹੋਵੇਗਾ। ਉਹੀ ਤੁਹਾਨੂੰ ਜ਼ਿੰਦਗੀ ਦੇ ਹਰ ਮੋੜ ਤੇ ਸਹੀ ਰਾਹੀ ਦਰਸਾਏਗਾ :

मनुष्या वा ऋषिषूत्क्रामत्सु को न ऋषिर्भविष्यतीति. तेभ्य एतं तर्कमषिं प्रायच्छन्

(निरुक्त, 13/12)

ਜਿਸ ਸਪਸ਼ਟਤਾ ਨਾਲ ਇਸ ਹਿੰਦੂ ਗ੍ਰੰਥ ਨੇ ਤਰਕ ਨੂੰ ਵੇਦਾਂ ਦੇ ਰਿਸ਼ੀਆਂ ਵੱਲੋਂ ਮਹੱਤਵ ਦੁਆਇਆ ਹੈ, ਉਹ ਲਾਸਾਨੀ ਹੈ। ਸ਼ਾਇਦ ਦੁਨੀਆਂ ਦੇ ਏਨੇ ਪ੍ਰਾਚੀਨ ਕਿਸੇ ਵੀ ਗ੍ਰੰਥ ਨੇ ਏਨੇ ਹੌਂਸਲੇ ਨਾਲ ਤਰਕ ਨੂੰ ਏਨਾ ਮਹੱਤਵ ਨਹੀਂ ਦਿੱਤਾ ਪਰ ਅਜੋਕੇ ਪ੍ਰਚਾਰਕ ਤੇ ਪੈਰੋਕਾਰ, ਜੋ ਆਪਣੇ ਆਪ ਨੂੰ ਇਸ ਵਿਰਸੇ ਦੇ ਆਪੇ ਹੀ ਬਣੇ ਵਾਰਸ ਦਸਦੇ ਹਨ ਅਤੇ ਤਰਕ ਦਾ ਡਟ ਕੇ ਵਿਰੋਧ ਕਰਦੇ ਹਨ ਤੇ ਆਸਥਾ (Faith) ਦੀ ਗੱਲ ਕਰਦੇ ਹਨ ਜੋ ਕਿਸੇ ਵੀ ਤਰ੍ਹਾਂ ਪ੍ਰਮਾਣਿਕ ਨਹੀਂ ਹੋ ਸਕਦੀ। ਜੋ ਲੋਕ ਤਰਕ ਦੇ ਵਿਰੋਧੀ ਹਨ ਉਹ ਕਿਸੇ ਵੀ ਤਰ੍ਹਾਂ ਭਾਰਤੀ ਵਿਰਸੇ ਦੇ ਵਾਰਿਸ ਨਹੀਂ ਹੋ ਸਕਦੇ, ਉਹ ਹਿਟਲਰ ਅਤੇ ਮੁਸੋਲਿਨੀ ਦੇ ਵਾਰਸ ਹਨ।

ਹਿੰਦੂ ਪ੍ਰੰਪਰਾ ਨੇ ਕਦੇ ਵੀ ਇਹ ਦਾਅਵਾ ਨਹੀਂ ਕੀਤਾ ਕਿ ਭੂਤ ਕਾਲ ਵਿੱਚ ਸਭ ਕੁਝ ਠੀਕ ਠਾਕ ਹੀ ਸੀ ਜਾਂ ਭੂਤ ਕਾਲ ਵਿੱਚ ਇੱਥੇ ਜਿੰਨੇ ਰਿਸ਼ੀ ਮੁਨੀ, ਦੇਵੀ-ਦੇਵਤੇ, ਰਾਜੇ-ਰਜਵਾੜੇ ਜਾਂ ਹੋਰ ਸਾਧ ਸੰਤ ਆਦਿ ਹੋਏ ਹਨ ਉਹ ਸਭ ਦੁੱਧ ਧੋਤੇ ਹੀ ਸਨ। ਹਰ ਇੱਕ ਵਿੱਚ ਗੁਣ ਵੀ ਸਨ ਤੇ ਦੋਸ਼ ਵੀ ਕਿਉਂਕਿ ਇਹ ਸੰਭਵ ਨਹੀਂ ਕਿ ਭੂਤ ਕਾਲ ਦੇ ਸਾਰੇ ਦੇ ਸਾਰੇ ਲੋਕ 16 ਕਲਾਂ ਸੰਪੂਰਨ ਹੀ ਹੋਣ। ਇਸੇ ਲਈ ਜਦੋਂ ਰਿਸ਼ੀ ਮੁਨੀ ਆਪਣੇ ਕਿਸੇ ਚੇਲੇ ਨੂੰ ਉਪਦੇਸ਼ ਦਿੰਦੇ ਸਨ ਤਾਂ ਉਹ ਇਹ ਨਹੀਂ ਸਨ ਕਿਹਾ ਕਰਦੇ ਕਿ ਤੂੰ ਸਾਡੇ ਵਾਂਗ ਹੀ ਸਭ ਕੁਝ ਕਰਨਾ ਹੈ। ਸਗੋਂ ਇਹ ਕਿਹਾ ਕਰਦੇ ਸਨ ਕਿ ਤੂੰ ਸਿਰਫ਼ ਸਾਡੇ ਉਨ੍ਹਾਂ ਕੰਮਾਂ ਦਾ ਅਨੁਕਰਨ ਕਰਨਾ ਹੈ, ਉਨ੍ਹਾਂ ਕੰਮਾਂ ਨੂੰ ਹੀ ਅਪਨਾਉਣਾ ਹੈ, ਜੋ ਚੰਗੇ ਹਨ ਤੇ ਜੋ ਭਲੇ ਹਨ । ਤੂੰ ਸਾਡੇ ਕਿਸੇ ਉਸ ਕੰਮ ਦਾ ਅਨੁਕਰਨ ਨਹੀਂ ਕਰਨਾ ਜੋ ਭੈੜਾ ਜਾਂ ਗਲਤ ਹੈ।

यान्यनवंद्यानि कर्माणि तानि प्रेवितव्यानि, नो इतराणि,
यान्यस्मांक सुचारितानि तानि त्वयोयास्यानि, नो इतराणि.

तैत्तिरीयोपरिषद् 1/11/

ਇੱਥੇ ਰਿਸ਼ੀ ਖੁਦ ਕਹਿ ਰਹੇ ਹਨ ਕਿ ਸਾਡੇ ਸਿਰਫ਼ ਚੰਗੇ ਕੰਮਾਂ ਨੂੰ ਹੀ ਅਪਨਾਇਆ ਜਾਵੇ ਨਾ ਕਿ ਮੰਦੇ ਕੰਮਾਂ ਨੂੰ। ਉਨ੍ਹਾਂ ਵਿੱਚ ਅਜੋਕੇ ਪ੍ਰਚਾਰਕਾਂ ਵਾਂਗ ਹੰਕਾਰ ਨਹੀਂ ਸੀ। ਉਹ ਇਹ ਮੰਨ ਕੇ ਚਲਦੇ ਸਨ ਕਿ ਕਿਸੇ ਵੀ ਬੰਦੇ ਤੋਂ ਗਲਤੀ ਹੋ ਸਕਦੀ ਹੈ, ਕਿਸੇ ਦਾ ਵੀ ਕੋਈ ਕੰਮ ਗਲਤ ਜਾਂ ਭੈੜਾ ਹੋ ਸਕਦਾ ਹੈ। ਇਹੋ ਯਥਾਰਥਵਾਦ ਹੈ। ਦੇਵੀ ਦੇਵਤਿਆਂ ਤੇ ਅਖੌਤੀ ਭਗਵਾਨਾਂ ਦੇ ਵੀ ਕਈ ਕੰਮ ਅਜਿਹੇ ਸਨ ਜਿਨ੍ਹਾਂ ਨੂੰ ਅਪਨਾਉਣ ਦੀ ਲੋੜ ਨਹੀਂ ਜਦੋਂ ਉਨ੍ਹਾਂ ਦੇ ਇਸ ਤਰ੍ਹਾਂ ਦੇ ਕੰਮਾਂ ਵੱਲ ਕੋਈ ਉਂਗਲ ਕਰਦਾ ਹੈ ਤਾਂ ਅਜੋਕੇ ਪ੍ਰਚਾਰਕ ਗੁੰਡਾਗਰਦੀ ਕਰਦੇ ਹਨ। ਉਨ੍ਹਾਂ ਕਿਤਾਬਾਂ ਵਿਰੁੱਧ ਰੌਲਾ ਪਾਉਂਦੇ ਹਨ ਜਿਨ੍ਹਾਂ ਵਿੱਚ ਇਹ ਉਂਗਲ ਉਠਾਈ ਜਾਂਦੀ ਹੈ। ਇੰਜ ਕਰਨਾ ਭਾਰਤੀ ਪ੍ਰੰਪਰਾ ਦੇ ਇੱਕਦਮ ਵਿਪਰੀਤ ਹੈ ਕਿਉਂਕਿ ਹਿੰਦੂ ਗ੍ਰੰਥ ਇਹ ਗੱਲ ਸਪਸ਼ਟ ਤੌਰ ਤੇ ਕਹਿੰਦੇ ਹਨ ਕਿ ਅਜਿਹੇ ਗਲਤ ਕੰਮ ਕਰਨ ਵਾਲਿਆਂ ਦੇ ਕਿਰਦਾਰ ਨੂੰ ਨਹੀਂ ਅਪਨਾਉਣਾ ਚਾਹੀਦਾ। ਉਨ੍ਹਾਂ ਦੇ ਸਿਰਫ਼ ਚੰਗੇ ਉਪਦੇਸ਼ਾਂ ਨੂੰ ਹੀ ਅਪਨਾਉਣਾ ਚਾਹੀਦਾ ਹੈ।

ਜੇ ਕੋਈ ਮਹਾਨ ਹੈ, ਆਦਰਸ਼ਕ ਵਿਅਕਤੀ ਹੈ ਤਾਂ ਉਸ ਦਾ ਆਚਰਨ ਵੀ ਅਪਨਾਉਣਯੋਗ ਹੋਣਾ ਚਾਹੀਦਾ ਹੈ ਪਰ ਹਿੰਦੂ ਗ੍ਰੰਥ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਕਿਰਦਾਰ ਠੀਕ ਨਹੀਂ ਉਨ੍ਹਾਂ ਦੀ ਸਿਰਫ਼ ਕਥਨੀ ਨੂੰ ਅਪਨਾਉਣ ਦੀ ਲੋੜ ਹੈ ਨਾ ਕਿ ਉਨ੍ਹਾਂ ਦੀ ਕਰਨੀ ਨੂੰ। ਸ਼੍ਰੀਮਦ ਭਗਵਤ ਪੁਰਾਣ ਵਿੱਚ ਆਉਂਦਾ ਹੈ ਕਿ ਕ੍ਰਿਸ਼ਨ ਜੀ ਦੁਆਰਾ ਗੋਪੀਆਂ ਨਾਲ ਕੀਤੀ ਰਾਸ ਲੀਲਾ ਦੀ ਕਥਾ ਸੁਣ ਕੇ ਅਰਜੁਨ ਦਾ ਪੋਤਾ ਪ੍ਰੀਕਸ਼ਿਤ ਬੋਲ ਉੱਠਿਆ।

संस्थायनाय धर्मस्य प्रशमायेतरस्य च,
अवतीर्णो हि भगवानंशेन जगदीश्वर :

स कथं धर्मसेतूना वक्ता कर्ताभिरक्षिता,
प्रतीपमाचरद् ब्राह्मन् परदाराभिमर्शनम्।
आप्रकामो मुदेपति : कुतवान् वै जुगुप्सितम्,
किमभि प्राय एतं न: संशयं छिन्धि सुव्रत।

श्रीमद् भागवत महापुराण, 10/33/27-29

(ਹੇ ਸ਼ੁਕਦੇਵ ਜੀ, ਭਗਵਾਨ ਕ੍ਰਿਸ਼ਨ ਨੇ ਤਾਂ ਧਰਮ ਦੀ ਸਥਾਪਨਾ ਅਤੇ ਅਧਰਮ ਦੇ ਖ਼ਾਤਮੇ ਲਈ ਅਵਤਾਰ ਧਾਰਿਆ ਸੀ। ਜਿਸ ਕ੍ਰਿਸ਼ਨ ਜੀ ਮਹਾਰਾਜ ਨੇ ਧਰਮ ਦੀਆਂ ਮਰਿਯਾਦਾਵਾਂ ਸਥਾਪਿਤ ਕਰਨੀਆਂ ਸਨ ਅਤੇ ਲੋਕਾਂ ਨੂੰ ਧਰਮ ਬਾਬਤ ਉਪਦੇਸ਼ ਦੇਣੇ ਸਨ, ਉਨ੍ਹਾਂ ਨੇ ਰਾਸ ਲੀਲ੍ਹਾ ਕਰਦਿਆਂ ਪਰਾਈਆਂ ਔਰਤਾਂ (ਪਰਨਾਰੀਆਂ) ਨੂੰ ਫੜਨ/ਛੂਹਣ ਦਾ ਜੋ ਕੰਮ ਕੀਤਾ ਉਹ ਧਰਮ ਦੇ ਵਿਰੁੱਧ ਸੀ, ਉਨ੍ਹਾਂ ਅਜਿਹਾ ਕਿਉਂ ਕੀਤਾ? ਕ੍ਰਿਸ਼ਨ

ਜੀ ਨੇ ਇਹ ਘਿਨਾਉਣਾ (ਜੁਗੁਪਿਤਮੁ) ਕੰਮ ਕੀਤਾ ਹੈ ਇਸ ਦਾ ਉਦੇਸ਼ ਕੀ ਹੈ?) ਜਦੋਂ ਰਾਜਾ ਪ੍ਰੀਕਸ਼ਿਤ ਨੇ ਇਹ ਪ੍ਰਸ਼ਨ ਉਠਾਏ ਤਾਂ ਕਥਾ ਕਰਨ ਵਾਲੇ ਸ਼ੁਕਦੇਵ ਮੁਨੀ ਨਾ ਤਾਂ ਰੋਏ ਪਿੱਟੇ ਤੇ ਨਾ ਹੀ ਉਨ੍ਹਾਂ ਹਾਏ-ਤੋਬਾ ਮਚਾਈ ਤੇ ਨਾ ਹੀ ਉਨ੍ਹਾਂ ਰਾਜੇ ਨੂੰ ਗਾਲ੍ਹਾਂ ਦਿੱਤੀਆਂ। ਨਾ ਹੀ ਇਹ ਕਿਹਾ ਕਿ ਤੂੰ ਨਾਸਤਿਕ ਏਂ, ਨਰਕ 'ਚ ਜਾਏਂਗਾ। ਤੂੰ ਸਾਡੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਹੈ ਸਗੋਂ ਸ਼ੁਕਦੇਵ ਮੁਨੀ ਨੇ ਬਹੁਤ ਹੀ ਠਰ੍ਹਮੇ ਨਾਲ ਉੱਤਰ ਦੇਣਾ ਸ਼ੁਰੂ ਕੀਤਾ ਤੇ ਕਿਹਾ ਕਿ ਇਸ ਤਰ੍ਹਾਂ ਦੇ ਮਹਾਂ ਪੁਰਸ਼ਾਂ ਦੇ ਆਚਰਨ ਨਹੀਂ ਅਪਣਾਈਦੇ ਸਗੋਂ ਇਨ੍ਹਾਂ ਦੀ ਕਥਨੀ ਨੂੰ (ਨਾ ਕਿ ਇਨ੍ਹਾਂ ਦੀ ਕਰਨੀ ਨੂੰ) ਅਪਣਾਈਦਾ ਹੈ।

धर्मव्यतिक्रमो दृष्ट ईश्वराणां च साहसम्,

तेजीयसां न दोषाय वह्नेः सर्वभुजो यथा।

ईश्वराणां वचः सत्यं तथैवाचरितं क्वचित्,

तेषां यत्स्ववचोयुक्तं बुद्धिमांस्तत्समाचरेत्।

( श्रीमद् भागवत महापुराण 10-33-30 एवं 32 )

(ਤਾਕਤਵਾਲੇ (ਸਮਰੱਥ ਲੋਕ) ਧਰਮ ਦੇ ਉਲਟ ਚਲਦੇ ਦੇਖੇ ਗਏ ਹਨ। ਉਹ ਇਸ ਤਰ੍ਹਾਂ ਦਾ ਸਾਹਸ ਗਲਤ ਕੰਮ ਕਰਦੇ ਦੇਖੇ ਗਏ ਹਨ ਪਰ ਉਨ੍ਹਾਂ ਨੂੰ ਇਸ ਦਾ ਦੋਸ਼ (ਪਾਪ) ਨਹੀਂ ਲਗਦਾ। ਜਿਵੇਂ ਅੱਗ ਵਿੱਚ ਜੇ ਗੰਦਗੀ ਵੀ ਸੁੱਟ ਦਿਓ ਤਾਂ ਉਹ ਉਸ ਨਾਲ ਗੰਦੀ ਨਹੀਂ ਹੁੰਦੀ। ਅਜਿਹੇ ਸਮਰੱਥ ਲੋਕਾਂ ਦੇ ਵਚਨ (ਕਥਨੀ) ਤਾਂ ਸਹੀ ਹੁੰਦੇ ਹਨ ਪਰ ਉਨ੍ਹਾਂ ਦੇ ਅਚਾਰਣ (ਕਰਨੀ) ਕਦੇ-ਕਦੇ ਹੀ ਠੀਕ ਹੁੰਦੇ ਹਨ। ਉਹ ਇਕ ਹੱਦ ਤੱਕ ਹੀ ਸਹੀ ਹੁੰਦੇ ਹਨ। ਇਸ ਲਈ ਸਮਝਦਾਰ ਆਦਮੀ ਨੂੰ ਚਾਹੀਦਾ ਹੈ ਕਿ ਉਹ ਉਨ੍ਹਾਂ ਦੁਆਰਾ ਦੱਸੇ ਰਾਹ ਉੱਪਰ ਤਾਂ ਚੱਲੇ ਪਰ ਉਨ੍ਹਾਂ ਦੁਆਰਾ ਕੀਤੇ ਆਚਰਣ ਦਾ ਪੂਰੀ ਤਰ੍ਹਾਂ ਅਨੁਕਰਨ ਨਾ ਕਰੇ।)

ਇਸੇ ਤਰ੍ਹਾਂ ਭਗਵਤ ਪੁਰਾਣ ਨੇ ਪ੍ਰੀਕਸ਼ਿਤ ਦੇ ਪ੍ਰਸ਼ਨ ਦਾ ਉੱਤਰ ਦੇਣ ਦਾ ਉਪਰਾਲਾ ਕੀਤਾ ਹੈ। ਇਹ ਅਲੱਗ ਗੱਲ ਹੈ ਕਿ ਅਸੀਂ ਇਸ ਤੋਂ ਸੰਤੁਸ਼ਟ ਹਾਂ ਜਾਂ ਨਹੀਂ ਕਿਉਂਕਿ ਇਸ ਉੱਤਰ ਵਿੱਚ ਸਮਰੱਥ ਵਿਅਕਤੀ ਨੂੰ ਵੱਡੇ, ਸ਼ਕਤੀਸ਼ਾਲੀ ਨੂੰ ਬਚਾਉਣ ਦੀ ਕੋਸ਼ਿਸ਼ ਵੀ ਕੀਤੀ ਗਈ ਹੈ ਤੇ ਉਸ ਨੂੰ ਮਨਆਈਆਂ ਕਰਨ ਦੀ ਛੋਟ ਵੀ ਦਿੱਤੀ ਗਈ। ਇਕ ਤਰ੍ਹਾਂ ਨਾਲ ਉਸ ਨੂੰ ਲਾਈਸੈਂਸ ਦੇ ਦਿੱਤਾ ਗਿਆ ਹੈ ਤੇ ਇਸੇ ਦਾ ਇਹ ਸਿੱਟਾ ਨਿਕਲਿਆ ਕਿ ਅਜੇ ਕੱਲ੍ਹ ਤੱਕ ਰਾਜੇ ਰਜਵਾੜੇ ਸਮਰੱਥ ਹੋਣ ਕਾਰਨ ਮਨਆਈ ਕਰਦੇ ਰਹੇ ਹਨ। ਉਹ ਭਾਵੇਂ ਕਿੰਨੀ ਨੀਚ, ਘਟੀਆ, ਜ਼ੁਲਮ ਭਰੀ, ਅਸ਼ਲੀਲ ਤੇ ਬੇਹਯਾਈ ਭਰੀ ਰਹੀ ਹੋਵੇ। ਸਵਾਲ ਇੱਥੇ ਜਵਾਬ ਦੇ ਸਹੀ ਜਾਂ ਗਲਤ ਹੋਣ ਦਾ ਨਹੀਂ ਸਗੋਂ ਪ੍ਰਸ਼ਨ ਕਰਨ ਦੀ ਪ੍ਰੰਪਰਾ ਦੇ ਮੌਜੂਦ ਹੋਣ ਦਾ ਹੈ ਜਿਸ ਤੋਂ ਅਜੋਕੇ ਪ੍ਰਚਾਰਕ ਤੇ ਦਾਅਵੇਦਾਰ ਮੁਨਕਰ ਹਨ। ਸਪਸ਼ਟ ਹੈ, ਭਾਰਤੀ ਪ੍ਰੰਪਰਾ ਵਿੱਚ ਪ੍ਰਸ਼ਨ ਕਰਨ ਦਾ ਬਹੁਤ ਮਹੱਤਵ ਰਿਹਾ ਹੈ ਤੇ ਇਸ ਨੂੰ ਉਠਾਉਣਾ ਆਪਣੇ ਵਿਰਸੇ ਦੀ ਰੱਖਿਆ ਕਰਨ ਸਮਾਨ ਹੈ।

ਹਿੰਦੂਤਵ ਦੇ ਅਜੋਕੇ ਪ੍ਰਚਾਰਕ ਆਤਮਾ-ਪ੍ਰਮਾਤਮਾ, ਭੂਤ-ਪ੍ਰੇਤ ਆਦਿ ਬਹੁਤ ਸਾਰੀਆਂ ਅਜਿਹੀਆਂ ਅਣਹੋਣੀਆਂ ਹੋਂਦਾਂ ਦੀ ਗੱਲ ਕਰਦੇ ਹਨ। ਜਦ ਇਨ੍ਹਾਂ ਬਾਬਤ ਪ੍ਰਸ਼ਨ ਕਰੋ ਤਾਂ ਕਹਿੰਦੇ ਹਨ ਕਿ ਇਹ ਦਿਸਦੀਆਂ ਨਹੀਂ ਪਰ ਹਨ ਜ਼ਰੂਰ। ਇਹ ਦਾਅਵਾ ਸਰਾਸਰ ਗਲਤ ਹੈ ਅਤੇ ਪ੍ਰਾਚੀਨ ਭਾਰਤੀ ਦਰਸ਼ਨ ਦੇ ਇੱਕ ਦਮ ਉਲਟ ਹੈ। ਕਿਉਂਕਿ ਵੇਦਾਂ ਦੀ ਰਚਨਾ ਤੋਂ ਬਾਅਦ ਰਚੇ ਗਏ 'ਬ੍ਰਾਹਮਣ ਗ੍ਰੰਥ' ਨਾਮਕ ਗ੍ਰੰਥਾਂ ਵਿੱਚ ਜੋ ਕਿ ਵੇਦਾਂ ਦੀ ਵਿਆਖਿਆ ਕਰਨ ਵਾਲੇ ਗ੍ਰੰਥ ਹਨ ਵਿੱਚ ਇਹ ਗੱਲ ਵਾਰ-ਵਾਰ ਆਖੀ ਗਈ ਹੈ ਕਿ ਅੱਖ ਨਾਲ ਦੇਖੀ ਚੀਜ਼ ਹੀ ਸੱਚ ਹੁੰਦੀ ਹੈ ਤੇ ਸੱਚ ਉਹੀ ਹੁੰਦਾ ਹੈ ਜੋ ਅੱਖੀਂ ਵੇਖਿਆ ਹੋਵੇ। ਇਸੇ ਕਰਕੇ ਉਨ੍ਹਾਂ ਗ੍ਰੰਥਾਂ ਵਿੱਚ ਤਾਂ ਇੱਥੋਂ ਤੱਕ ਕਿਹਾ ਗਿਆ ਹੈ ਕਿ 'ਅੱਖ ਹੀ ਸੱਚ ਹੈ'।

सत्यं वै चक्षुः, शतपथ ब्राह्मण, 1-3-1-27

(ਅੱਖ ਹੀ ਸੱਚ ਹੈ)

एतद्ध वै मनुष्येषु सत्यं निहित यच्चक्षुः, ऐतरेय ब्रा.1-6

(ਇਹ ਜੋ ਅੱਖ ਹੈ, ਇਹ ਮਨੁੱਖਾਂ ਵਿੱਚ ਛਿਪਿਆ ਹੋਇਆ ਸੱਚ ਹੈ)

चक्षुर्वा ऋतम्, ऐतरेय ब्रा. 2-40

(ਅੱਖ ਹੀ ਸੱਚ ਹੈ)

चक्षुर्वै सत्यम्, तैत्तिरीय ब्रा. 3-3-5-2

(ਅੱਖ ਹੀ ਸੱਚ ਹੈ)

सत्यं यच्चक्षु, गोपथ ब्रा. 2-2-23

(ਅੱਖ ਹੀ ਸੱਚ ਹੈ)

ਇਸ ਤਰ੍ਹਾਂ ਹੋਰ ਬਹੁਤ ਸਾਰੇ ਗ੍ਰੰਥਾਂ ਦੇ ਹਵਾਲੇ ਦਿੱਤੇ ਜਾ ਸਕਦੇ ਹਨ, ਇਹ ਅਤਿ ਪ੍ਰਾਚੀਨ ਗ੍ਰੰਥਾਂ ਦੇ, ਵੇਦਾਂ ਦੀ ਵਿਆਖਿਆ ਕਰਨ ਵਾਲੇ ਗ੍ਰੰਥਾਂ ਦੇ, ਹਵਾਲੇ ਕੀ ਦਰਸਾਉਂਦੇ ਹਨ? ਇਹੋ ਕਿ ਪ੍ਰਾਚੀਨ ਕਾਲ ਤੋਂ ਹਿੰਦੂ ਅੱਖੀਂ ਦੇਖੀ ਚੀਜ਼ ਨੂੰ ਸੱਚ ਮੰਨਦੇ ਹਨ ਨਾ ਕਿ ਕਾਲਪਨਿਕ, ਸੁਣੀਆਂ-ਸੁਣਾਈਆਂ ਅਤੇ ਅਣਹੋਣੀਆਂ ਗੱਲਾਂ ਚੀਜ਼ਾਂ ਨੂੰ, ਬੇਸ਼ੱਕ ਸੱਚ ਦੀ ਖੋਜ 'ਚ ਚਿੰਤਨ ਦਾ ਆਪਣਾ ਰੋਲ ਹੈ। ਇਵੇਂ ਅਸੀਂ ਵੇਖਦੇ ਹਾਂ ਕਿ ਭਾਰਤੀ ਪ੍ਰੰਪਰਾ ਉਹ ਨਹੀਂ ਹੈ ਜਿਸ ਦੀ ਪ੍ਰਤੀਨਿਧਤਾ ਹਿੰਦੂਤਵ ਦੇ ਅਜੋਕੇ ਪ੍ਰਚਾਰਕ ਕਰਨ ਦਾ ਦਾਅਵਾ ਕਰ ਰਹੇ ਹਨ, ਸਗੋਂ ਉਹ ਪ੍ਰੰਪਰਾ ਇਸ ਦੇ ਬਿਲਕੁਲ ਉਲਟ ਹੈ। ਇਸ ਤੋਂ ਸੁਚੇਤ ਰਹਿਣ ਦੀ ਲੋੜ ਹੈ।

57, ਮੁਹੱਲਾ ਬੇਦੀਆਂ, ਬੰਗਾ (ਨਵਾਂਸ਼ਹਿਰ) 98145 80497





# ਸਾਡੇ ਕੋਲ ਤੀਸਰੀ ਅੱਖ ਹੈ

ਡਾ. ਸ਼ਿਆਮ ਸੁੰਦਰ ਦੀਪਤੀ

ਮਨੁੱਖ ਨੂੰ ਜਾਨਵਰਾਂ ਤੋਂ ਵਖਰਾਉਣ ਦਾ ਸਿਲਸਿਲਾ, ਬੁਨਿਆਦੀ ਤੌਰ ਤੇ ਮਨੁੱਖ ਵਿੱਚੋਂ ਵਿਲੱਖਣ ਗੁਣ ਪਛਾਨਣ ਦਾ ਹੈ, ਜੋ ਉਸ ਨੂੰ ਬਾਕੀ ਸਭ ਜੀਵਾਂ ਤੋਂ ਬੇਹਤਰ ਬਣਾਉਂਦਾ ਹੈ ਤੇ ਜਿਨ੍ਹਾਂ ਨੂੰ ਵਿਕਸਿਤ ਕਰਕੇ ਉਹ ਹੋਰ ਬੇਹਤਰ ਬਣ ਸਕਦਾ ਹੈ। ਅਸੀਂ ਉਨ੍ਹਾਂ ਸਾਰੇ ਵਿਕਾਸ ਪੜਾਵਾਂ ਦੀ ਪਛਾਣ ਕਰਨ ਦੇ ਸਮਰੱਥ ਹਾਂ। ਬਹੁਤ ਸਾਰੇ ਪੜਾਅ ਸਾਡੇ ਇਤਿਹਾਸ ਦਾ ਹਿਸਾ ਹਨ ਜਿਨ੍ਹਾਂ ਨਾਲ ਅਸੀਂ ਆਪਣੇ ਆਪ ਨੂੰ ਮਨੁੱਖ ਕਹਿ ਕੇ, ਆਪਣੇ ਆਪ ਨੂੰ ਵਡਿਆਇਆ ਹੈ ਤੇ ਨਿਰੰਤਰ ਇਸ ਸਫ਼ਰ ਤੇ ਤੁਰੇ ਹੋਏ ਹਾਂ। ਸੰਪੂਰਨਤਾ ਦਾ ਕੋਈ ਅੰਤਿਮ ਪੜਾਅ ਨਹੀਂ ਹੁੰਦਾ।

ਇਸ ਇਤਿਹਾਸਕ ਪਰਿਪੇਖ ਵਿੱਚ ਅਸੀਂ ਕਈ ਵਾਰ ਆਪਣੀਆਂ ਪ੍ਰਾਪਤੀਆਂ ਨੂੰ ਅੰਕੜਿਆਂ ਵਿੱਚ ਦਰਸਾਉਣ ਵੱਲ ਵਧਦੇ ਹਾਂ। ...ਕਈ ਕਾਢਾਂ, ਈਜਾਦਾਂ ਦੀ ਗੱਲ ਕਰਦੇ ਹਾਂ। ਇੱਕ ਪਾਸੇ ਮਨੁੱਖ ਸੁਖ ਨਾਲ ਜੁੜੀਆਂ ਚੀਜ਼ਾਂ ਦੀ ਗੱਲ ਕਰਦੇ ਹਾਂ ਤੇ ਦੂਜੇ ਪਾਸੇ ਨਾ ਬਰਾਬਰੀ, ਜ਼ੁਲਮ, ਅਮੀਰੀ ਗਰੀਬੀ ਦੇ ਪਾੜੇ ਅਤੇ ਹੋਰ ਗੈਰ ਮਨੁੱਖੀ ਵਰਤਾਰਿਆਂ ਦਾ ਬਿਆਨ ਕਰਦੇ ਹਾਂ। ਕਈ ਵਾਰੀ ਵਰਤਾਰਿਆਂ ਨੇ ਰੱਬੀ ਦਾਤ, ਦੈਵੀ ਸ਼ਕਤੀ, ਉਸ ਦੀ ਨਜ਼ਰ ਸਵੱਲੀ, ਕਰੇ ਕਰਾਵੇ ਆਪੇ ਆਪ, ਉਸ ਦੀ ਰਜ਼ਾ ਵਿੱਚ ਰਾਜ਼ੀ ਦੀ ਬਾਤ ਵੀ ਪਾਉਂਦੇ ਹਾਂ। ਮਨੁੱਖਤਾ ਇੱਕੋ ਹੀ ਹੈ। ਮਨੁੱਖ ਇਸ ਕਾਇਨਾਤ ਵਿੱਚ ਇਸ ਧਰਤੀ ਉੱਪਰ ਸਭ ਤੋਂ ਵਿਕਸਿਤ, ਸਭ ਤੋਂ ਵੱਡੇ ਦਿਮਾਗ਼ ਵਾਲਾ, ਸਭ ਜਾਨਵਰਾਂ ਨੂੰ ਵੱਸ 'ਚ ਕਰਨ ਵਾਲਾ, ਖ਼ੁਦ ਏਨਾ ਬੇਵੱਸ, ਪ੍ਰੇਸ਼ਾਨ ਤੇ ਬੇਚੈਨ ਵੀ ਹੈ। ਇਹ ਵਰਤਾਰਾ ਸਰਵ ਵਿਆਪਕ, ਸਾਰੇ ਮਨੁੱਖਾਂ ਉੱਪਰ ਇੱਕੋ ਤਰ੍ਹਾਂ ਦੇਖਣ ਨੂੰ ਨਹੀਂ ਮਿਲਦਾ ਇਸ ਲਈ ਇਹ ਵਰਤਾਰਾ ਕੁਦਰਤੀ ਨੇਮਾਂ ਨਾਲ ਮੇਲ ਨਹੀਂ ਖਾਂਦਾ।

ਮਨੁੱਖ ਦੀ ਵਿਕਾਸ ਲੜੀ ਦੀ ਗੱਲ ਕਰਦਿਆਂ ਅਸੀਂ ਵਾਰ-ਵਾਰ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਮਨੁੱਖ ਦੀ ਕੁਦਰਤ ਨੂੰ ਸਮਝਣ, ਨੀਝ ਨਾਲ ਤੱਕਣ ਦੀ ਪ੍ਰਵਿਰਤੀ ਨੇ ਉਸ ਦੇ ਵਿਕਾਸ ਦੇ ਰਾਹ ਖੋਲ੍ਹੇ ਹਨ। ਇਹ ਗੱਲ ਵਾਰੀ-ਵਾਰੀ ਇਸ ਲਈ ਦੁਹਰਾਉਣ ਦੀ ਲੋੜ ਹੈ ਕਿ ਅਸੀਂ ਕਈ ਵਾਰੀ, ਇਸ ਪ੍ਰਾਪਤੀ ਦਾ, ਇੱਕ ਵਿਕਸਿਤ ਸਮਝ ਦਾ ਸਿਹਰਾ ਕਿਸੇ 'ਅਦ੍ਰਿਸ਼ ਸ਼ਕਤੀ' ਨੂੰ ਦੇਣ ਲੱਗ ਪੈਂਦੇ ਹਾਂ ਕਿ ਬੱਸ ਉਸੇ ਦਾ ਹੀ ਪ੍ਰਤਾਪ ਹੈ। ਇਹ ਗੱਲ ਵਾਰੀ-ਵਾਰੀ ਕਹਿ ਕੇ ਮੈਂ ਇਹ ਅਹਿਸਾਸ ਕਰਵਾਉਣਾ ਚਾਹੁੰਦਾ ਹਾਂ ਕਿ ਇਹ ਮਨੁੱਖੀ ਵਿਕਾਸ ਦੀ ਕਹਾਣੀ, ਮਨੁੱਖੀ ਸੰਘਰਸ਼ ਦੀ ਕਹਾਣੀ ਹੈ। ਉਸ ਦੀ ਸਮਝ ਵਿੱਚ ਆਏ ਨਿਰੰਤਰ ਵਿਕਾਸ ਦੀ ਗਾਥਾ ਹੈ। ਇਹ ਇੱਕ ਸੰਭਾਵਨਾ ਭਰਪੂਰ ਗੌਰਵ ਗਾਥਾ ਹੈ। ਇਸ ਵਿੱਚ ਨਵੇਂ ਦਿਸਹੱਦੇ ਸਿਰਜਣ ਦੀ ਸਮਰੱਥਾ ਹੈ। ਜੇਕਰ ਅਸੀਂ ਜੀਵ ਵਿਕਾਸ ਦੇ ਪ੍ਰਕਿਰਤਕ ਅਮਲ ਵੱਲ ਝਾਤ ਮਾਰੀਏ ਤੇ ਵਿਕਾਸ ਦੀ ਸਰੀਰਕ ਬਣਤਰ ਅਤੇ ਕਾਰਜ ਵਿੱਚ ਆਈਆਂ ਤਬਦੀਲੀਆਂ ਵਿੱਚੋਂ ਇੱਕ ਤਬਦੀਲੀ ਕੁਦਰਤ ਨੂੰ ਨੀਝ ਨਾਲ ਤੱਕਣ ਦੀ ਆਦਤ ਵੱਲ ਧਿਆਨ ਦੇਈਏ ਤਾਂ ਇਹ ਸਾਡੇ ਤੋਂ ਪਹਿਲਾਂ ਸਾਡੇ ਪੁਰਖਿਆਂ, ਬਾਂਦਰਾਂ ਅਤੇ ਚੈਂਪਨੀਜ਼ ਵਿੱਚ ਵੀ ਹੈ। ਇਹ ਗੱਲ ਤੁਹਾਡੇ ਤਜਰਬੇ ਦਾ ਹਿਸਾ ਜ਼ਰੂਰ ਹੋਵੇਗੀ ਕਿ ਤੁਸੀਂ ਕਿਸੇ ਬਾਂਦਰ ਵੱਲ ਕੋਈ ਚੀਜ਼ ਸੁੱਟੋ, ਉਹ ਜ਼ਰੂਰ ਉਸ ਦੀ ਪੂਰੀ ਛਾਣਬੀਣ ਕਰੇਗਾ, ਉਸ ਦੀ ਫ਼ੋਲਾ ਫ਼ਾਲੀ ਕਰੇਗਾ। ਇਹ ਉਸ ਦੀ ਵਿਕਸਿਤ ਹੋ ਰਹੀ ਜਗਿਆਸੂ ਪ੍ਰਵਿਰਤੀ ਹੈ। ਬਾਂਦਰ ਨਕਲਚੀ ਵੀ ਹੁੰਦੇ ਹਨ। ਮਨੁੱਖ ਵੱਲ ਵੇਖ ਕੇ ਉਸ ਜਿਹੀਆਂ ਹਰਕਤਾਂ ਕਰਦੇ ਹਨ। ਇਹ ਕੁਦਰਤ ਨੂੰ ਜਾਨਣ ਦੀ ਸ਼ਕਤੀ ਹਾਸਲ ਕਰਨ ਦੀ ਸ਼ੁਰੂਆਤ ਹੈ। ਬਾਂਦਰ ਅਤੇ ਚੈਂਪਨੀਜ਼ ਆਪਣੇ ਦਿਮਾਗ਼ ਨਾਲ ਕੁਦਰਤ ਵਿੱਚ ਰੱਦੋ ਬਦਲ ਨਹੀਂ ਕਰ ਸਕਦੇ। ਇਸ ਤੋਂ ਬਾਅਦ ਬਾਂਦਰ, ਚੈਂਪਨੀਜ਼ ਬਣਮਾਨਸ ਵਿੱਚ ਵਿਕਸਿਤ ਹੋਏ ਤੇ ਫਿਰ ਹੌਲੀ-ਹੌਲੀ ਇਹ ਵਿਕਾਸ ਅੱਗੇ ਤੁਰਿਆ।

ਮਨੋ ਵਿਗਿਆਨ ਦੇ ਖ਼ੇਤਰ ਵਿੱਚ ਚੈਂਪਨੀਜ਼ ਨੂੰ ਲੈ ਕੇ ਕਈ ਤਜਰਬੇ ਹੋਏ। ਉਸ ਨੂੰ ਇੱਕ ਬੰਦ ਕਮਰੇ ਵਿੱਚ ਤਾੜ ਦਿੱਤਾ ਗਿਆ। ਉਸ ਦੀ ਭੁੱਖ ਮਿਟਾਉਣ ਲਈ ਕੇਲਿਆਂ ਦਾ ਇੱਕ ਗੁੱਛਾ ਛੱਤ ਵੱਲ ਲਟਕਾਇਆ ਗਿਆ। ਜਦ ਉਸ ਨੂੰ ਭੁੱਖ ਲੱਗੀ ਤਾਂ ਉਸ ਨੇ ਛੱਤ ਨਾਲ ਲਟਕ ਰਹੇ ਕੇਲਿਆਂ ਵੱਲ ਵੇਖਿਆ। ਉਸ ਨੇ ਉੱਛਲ-ਉੱਛਲ ਕੇ ਕੇਲੇ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਪਰ ਉਸ ਦੇ ਹੱਥ ਨਾ ਪਹੁੰਚੇ। ਉਹ ਭੁੱਖਾ ਸੀ, ਬੇਚੈਨੀ ਵਿੱਚ ਕਮਰੇ 'ਚ ਏਧਰ-ਉਧਰ ਭਟਕਣ ਲੱਗਾ। ਕਮਰੇ ਦੇ ਇੱਕ ਕੋਨੇ ਵਿੱਚ ਮੇਜ਼ ਪਿਆ ਸੀ। ਉਸ ਨੂੰ ਤਰਕੀਬ ਸੁੱਝੀ। ਉਸ ਨੇ ਮੇਜ਼ ਨੂੰ ਕੇਲਿਆਂ ਦੇ ਗੁੱਛੇ ਥੱਲੇ ਲੈ ਆਂਦਾ ਤੇ ਉਸ ਉੱਪਰ ਚੜ੍ਹ ਕੇ ਕੇਲਿਆਂ ਦੇ ਗੁੱਛੇ ਤੱਕ ਪਹੁੰਚਣਾ ਚਾਹਿਆ ਪਰ ਹੱਥ ਫਿਰ ਵੀ ਨਾ ਪਹੁੰਚਿਆ। ਫਿਰ ਉਸ ਨੂੰ ਸੋਝੀ ਆ ਗਈ ਕਿ ਕੇਲਿਆਂ ਤੱਕ ਪਹੁੰਚਣ ਦਾ ਇੱਕ ਢੰਗ ਹੈ। ਦੂਸਰੀ ਵਾਰ

ਉਸ ਨੂੰ ਉਪਰਾਲਾ ਕਰਨ ਲਈ ਬਹੁਤਾ ਸਮਾਂ ਨਾ ਲੱਗਿਆ। ਉਸ ਨੇ ਕਮਰੇ ਵਿੱਚ ਪਏ ਸਟੂਲ ਨੂੰ ਚੁੱਕਿਆ ਤੇ ਮੇਜ਼ ਉੱਪਰ ਸਟੂਲ ਰੱਖ ਕੇ ਕੇਲੇ ਉਤਾਰ ਕੇ ਖਾ ਲਏ। ਕਮਰੇ ਵਿੱਚ ਮੇਜ਼ ਤੇ ਸਟੂਲ ਰੱਖਣਾ ਇਸ ਤਜਰਬੇ ਦਾ ਹੀ ਹਿੱਸਾ ਸਨ।

ਇਸੇ ਤਰ੍ਹਾਂ ਇੱਕ ਤਜਰਬੇ ਰਾਹੀਂ ਜਦੋਂ ਚੈਂਪਨੀਜ਼ ਕਮਰੇ ਵਿੱਚ ਸੀ ਤਾਂ ਕੇਲੇ ਬਾਹਰ ਪਏ ਸਨ। ਉਸ ਨੇ ਖਿੜਕੀ ਵਿੱਚੋਂ ਕੇਲੇ ਬਾਹਰ ਲੈ ਕੇ ਆਉਣੇ ਸਨ। ਕੇਲੇ ਹੱਥ ਦੀ ਲੰਬਾਈ ਤੋਂ ਦੂਰ ਸਨ। ਉਸ ਨੇ ਕਮਰੇ ਵਿੱਚ ਪਏ ਡੰਡੇ ਨੂੰ ਇਸਤੇਮਾਲ ਕੀਤਾ ਪਰ ਉਸ ਡੰਡੇ ਨਾਲ ਵੀ ਉਹ ਕੇਲਿਆਂ ਤੱਕ ਨਾ ਪਹੁੰਚ ਸਕਿਆ। ਕਮਰੇ ਵਿੱਚ ਪਏ ਇੱਕ ਹੋਰ ਡੰਡੇ ਤੇ ਦੋਹਾਂ ਨਾਲ ਵੀ, ਉਹ ਕੇਲੇ ਚੁੱਕਣ ਵਿੱਚ ਕਾਮਯਾਬ ਨਾ ਹੋ ਸਕਿਆ। ਦੋਹਾਂ ਡੰਡਿਆਂ ਨੂੰ ਹੱਥਾਂ ਵਿੱਚ ਫੜ੍ਹੀ ਉਹ ਪ੍ਰੇਸ਼ਾਨ ਅਤੇ ਭੁੱਖਾ ਏਧਰ-ਉਧਰ ਟਹਿਲ ਰਿਹਾ ਸੀ ਕਿ ਅਚਾਨਕ ਹੀ ਦੋਵੇਂ ਡੰਡੇ ਇੱਕ ਦੂਜੇ ਵਿੱਚ ਫਿੱਟ ਹੋ ਗਏ। ਡੰਡਿਆਂ ਦਾ ਆਪਸ ਵਿੱਚ ਫਿੱਟ ਹੋ ਜਾਣਾ ਤਜਰਬੇ ਦਾ ਇੱਕ ਸਿੱਟਾ ਸੀ ਜੋ ਕਿ ਕੁਝ ਇਸੇ ਢੰਗ ਨਾਲ ਹੀ ਬਣਾਏ ਗਏ ਸਨ। ਹੁਣ ਵੀ ਜਦ ਉਹ ਕੇਲਿਆਂ ਤੱਕ ਨਾ ਪਹੁੰਚੇ ਤਾਂ ਫਿਰ ਤੀਸਰੇ ਡੰਡੇ ਨੂੰ ਦੋਹਾਂ ਨਾਲ ਜੋੜਨ ਵਿੱਚ ਅਸਾਨੀ ਹੋਈ।

ਇੱਥੇ ਇੱਕ ਵਾਰੀ ਫਿਰ ਮੈਂ ਆਪਣੀ ਗੱਲ ਨੂੰ ਜੀਵ ਵਿਕਾਸ ਦੀ ਲੜੀ ਨਾਲ ਜੋੜਨਾ ਚਾਹੁੰਦਾ ਹਾਂ। ਹੁਣ ਜੇਕਰ ਸਾਡੀ ਸੋਚ, ਸਮਝ ਇਸ ਮੂਲ ਮੱਤ ਨਾਲ ਹੀ ਸਹਿਮਤ ਨਾ ਹੋਵੇ ਕਿ ਮਨੁੱਖ ਦੀ ਹੋਂਦ ਜੀਵ ਵਿਕਾਸ ਦੇ ਅਨੇਕਾਂ ਪੜਾਵਾਂ ਵਿੱਚੋਂ ਲੰਘ ਕੇ ਹੋਈ ਹੈ ਤਾਂ ਫਿਰ ਅਸੀਂ ਅੱਗੇ ਤੁਰ ਹੀ ਨਹੀਂ ਸਕਦੇ। ਜੇਕਰ ਬਾਂਦਰ ਜਾਂ ਚੈਂਪਨੀਜ਼ ਨੂੰ ਅਸੀਂ ਆਪਣੇ ਪੁਰਖਿਆਂ ਨਾਲ ਜੋੜਨ ਵਿੱਚ ਹੀ ਰਾਜ਼ੀ ਨਹੀਂ ਤਾਂ ਅਸੀਂ ਕਿਸੇ ਦਲੀਲ ਨਾਲ ਅੱਗੇ ਵਧ ਹੀ ਨਹੀਂ ਸਕਦੇ। ਦੂਸਰੇ ਪਾਸੇ ਜੇਕਰ ਅਸੀਂ ਆਪਣੇ ਲਿਖਤੀ ਇਤਿਹਾਸ ਦੇ ਦੋ ਤਿੰਨ ਹਜ਼ਾਰ ਸਾਲਾਂ ਨੂੰ ਵੀ ਅੱਖੋਂ ਪਰੋਖੇ ਕਰਨਾ ਚਾਹੁੰਦੇ ਹਾਂ ਤਾਂ ਫਿਰ ਅਸੀਂ ਭੁੱਲ ਕਰ ਰਹੇ ਹਾਂ। ਸਾਨੂੰ ਇਹ ਤਾਂ ਮੰਨਣਾ ਚਾਹੀਦਾ ਹੈ ਕਿ ਅਸੀਂ ਪੱਥਰ ਯੁਗ ਤੋਂ ਹੁੰਦੇ ਹੋਏ, ਲੋਹ ਯੁਗ ਤੋਂ ਲੰਘ ਕੇ ਅੱਜ ਕੰਪਿਊਟਰ-ਰੋਬੋਟ ਯੁਗ ਵਿੱਚ ਪਹੁੰਚੇ ਹਾਂ। ਇਹ ਤਾਂ ਸਾਡੇ ਸਾਹਮਣੇ ਹੀ ਵਾਪਰ ਰਿਹਾ ਹੈ ਕਿ ਸੰਚਾਰ ਸਾਧਨਾਂ ਨੇ ਇੱਕ ਨਵਾਂ ਪੜਾਅ ਜੋੜਿਆ ਹੈ ਅਤੇ ਪੁਲਾੜੀ ਤਜਰਬਿਆਂ ਰਾਹੀਂ ਅਸੀਂ ਨਵੀਆਂ ਧਰਤੀਆਂ ਦੀ ਤਲਾਸ਼ ਕਰ ਰਹੇ ਹਾਂ। ਇਹ ਸਭ ਮਨੁੱਖ ਦੀਆਂ ਪ੍ਰਾਪਤੀਆਂ ਹਨ। ਹੁਣ ਜੇਕਰ ਅਸੀਂ ਐਵੇਂ ਹੀ ਕਹੀ ਜਾਈਏ ਕਿ 'ਉਹ' ਸੁਮੱਤ ਬਖ਼ਸ਼ਦਾ ਹੈ ਜਾਂ 'ਉਸ' ਦੀ ਮਰਜ਼ੀ ਤੋਂ ਬਗ਼ੈਰ ਪੱਤਾ ਵੀ ਨਹੀਂ ਹਿਲਦਾ ਤਾਂ ਇਹ ਤਰਕਹੀਣ ਗੱਲਾਂ ਨੇ, ਹੋਰ ਕੁਝ ਵੀ ਨਹੀਂ।

ਇਸ ਤਰ੍ਹਾਂ ਇਸ ਵਿਕਾਸ ਲੜੀ ਵਿੱਚ ਅਸੀਂ ਵੇਖਦੇ ਹਾਂ ਕਿ ਅਸੀਂ ਹੌਲੀ-ਹੌਲੀ ਕੁਦਰਤ ਕੋਲੋਂ ਸਿੱਖਿਆ ਹੈ। ਅਸੀਂ ਉਸ ਨੂੰ ਯਾਦ ਰੱਖਿਆ ਹੈ। ਉਸ ਯਾਦ ਕੀਤੇ ਤਜਰਬੇ ਨੂੰ ਫਿਰ ਦੁਹਰਾਇਆ ਹੈ ਇਸ ਸਮਝ ਨਾਲ ਅਸੀਂ ਭੁੱਖ ਮਿਟਾਈ, ਮੌਸਮਾਂ ਤੋਂ ਬਚੇ ਤੇ ਹੋਰ ਜੰਗਲੀ ਜਾਨਵਰਾਂ ਤੋਂ ਆਪਣਾ ਬਚਾਅ ਕੀਤਾ। ਅੱਗ ਦੀ ਭਾਲ ਹੋਈ, ਅਸੀਂ ਸਿਆਣੇ ਤੇ ਸੂਝਵਾਨ ਹੋਏ ਤੇ ਹੋਰ ਜਾਨਵਰਾਂ ਤੋਂ ਬਿਹਤਰ ਹੁੰਦੇ ਗਏ। ਇੱਥੇ ਇੱਕ ਸਵਾਲ ਹੁੰਦਾ ਹੈ ਕਿ ਜੇ ਇਹ ਵਿਕਾਸ ਲੜੀ ਹੈ ਤਾਂ ਫਿਰ ਇਸ ਵਿਕਾਸ ਦੌਰਾਨ ਬਾਂਦਰ ਮਨੁੱਖ ਬਣ ਗਏ ਤਾਂ ਫਿਰ ਅੱਜ ਵੀ ਬਾਂਦਰ ਕਿਉਂ ਹਨ। ਸਾਰੇ ਬਾਂਦਰ ਮਨੁੱਖ ਨਹੀਂ ਬਣੇ। ਇਹ ਜੀਵ ਵਿਗਿਆਨ ਦਾ ਵਿਸ਼ਾ ਹੈ। ਕਿਸ ਤਰ੍ਹਾਂ ਸਾਰੇ ਜੀਵ ਅਮੀਬਾ ਤੋਂ ਲੈ ਕੇ ਮਨੁੱਖ ਤੱਕ, ਇੱਕ ਲੜੀ ਵਿੱਚ ਵੀ ਜੁੜੇ ਹੋਏ ਹਨ। ਇਹ ਸਾਰੇ ਹੀ ਮੌਜੂਦ ਹਨ ਅਤੇ ਇਨ੍ਹਾਂ ਦੇ ਵਿਕਸਿਤ ਰੂਪ ਵੀ ਹਨ। ਮੱਛੀ ਵਰਗ ਦੇ ਜਾਨਵਰਾਂ ਤੋਂ ਡੱਡੂ ਵਰਗ ਦੇ ਜੀਵ ਵਿਕਸਿਤ ਹੋਏ ਤੇ ਫਿਰ ਇਨ੍ਹਾਂ ਤੋਂ ਸੱਪ ਤੇ ਫਿਰ ਪੰਛੀ ਅਤੇ ਥਣ ਧਾਰੀ, ਅਸੀਂ ਇਹ ਵੀ ਜਾਣਦੇ ਹਾਂ ਕਿ ਕਈ ਜੀਵ ਇਸ ਧਰਤੀ ਤੋਂ ਬਿਲਕੁਲ ਮਰ ਚੁੱਕੇ ਹਨ। ਜਿਵੇਂ ਡਾਇਨਾਸੋਰ ਅਤੇ ਕਈ ਮੁੱਕਣ ਕਿਨਾਰੇ ਹਨ। ਇਹ ਸਭ ਪ੍ਰਕਿਰਤੀ ਦੇ ਨਿਯਮਾਂ ਹੇਠ ਚਲਦਾ ਹੈ ਤੇ ਤੁਰਿਆ ਜਾ ਰਿਹਾ ਹੈ। ਇਸ ਦੇ ਨਾਲ ਫਿਰ ਇਹ ਵੀ ਗੱਲ ਹੁੰਦੀ ਹੈ ਕਿ ਠੀਕ ਹੈ ਕੁਝ ਬਾਂਦਰਾਂ ਵਿੱਚ ਮਨੁੱਖ ਬਣ ਗਏ ਤੇ ਕੁਝ ਬਾਕੀ ਰਹਿ ਗਏ। ਅੱਜ ਜੇਕਰ ਮਨੁੱਖਾਂ ਵਿੱਚੋਂ ਅਮੀਰ ਬਣ ਗਏ ਤੇ ਕੁਝ ਗਰੀਬ ਰਹਿ ਗਏ ਤਾਂ ਕੀ ਤੌਖ਼ਲਾ ਹੈ ਕਿ ਸਾਰੇ ਬਰਾਬਰ ਨਹੀਂ ? ਪਰ ਇੱਥੇ ਇਹ ਦੇਖਣ ਵਾਲੀ ਗੱਲ ਹੈ ਕਿ ਇਹ ਸਮਾਜਿਕ ਨਾ ਬਰਾਬਰੀ ਹੈ। ਇਸ ਵਿੱਚ ਸ਼ੋਸ਼ਣ ਹੈ। ਇਸ ਨਾ ਬਰਾਬਰੀ ਦੇ ਕਾਰਣ ਸਪੱਸ਼ਟ ਉਲੀਕੇ ਜਾ ਸਕਦੇ ਹਨ।

ਆਪਾਂ ਗੱਲ ਕਰ ਰਹੇ ਸੀ ਕਿ ਇਸ ਵਿਕਾਸ ਲੜੀ ਵਿੱਚ ਅਸੀਂ ਗਿਆਨਵਾਨ ਹੋਏ ਹਾਂ। ਇਹ ਗਿਆਨ ਸਾਡਾ ਕੁੱਲ ਜੋੜ ਹੈ, ਹਜ਼ਾਰਾਂ ਸਾਲਾਂ ਦੇ ਤਜਰਬਿਆਂ ਦਾ। ਇਹ ਸਾਡੀ ਇੱਕ ਸਾਵੀਂ ਸਮਝ ਦਾ ਵੀ ਸਿੱਟਾ ਹੈ। ਇਹ ਮਨੁੱਖੀ ਜਾਤ ਦਾ ਗਿਆਨ ਹੈ। ਇਹ ਸਾਡੀ 'ਤੀਸਰੀ ਅੱਖ' ਹੈ। ਜਿਸ ਤੋਂ ਭਾਵ ਹੈ ਕਿ ਸਾਡੇ ਵਿੱਚ ਉਹ ਸਮਰੱਥਾ ਹੈ ਜਿਸ ਰਾਹੀਂ ਅਸੀਂ ਕਿਸੇ ਵਰਤਾਰੇ ਨੂੰ ਦੇਖਦੇ, ਸਮਝਦੇ ਤੇ ਵਿਸ਼ਲੇਸ਼ਿਤ ਕਰਦੇ ਹਾਂ। ਕੁਦਰਤ ਵਿੱਚ ਵਾਪਰਦੇ ਉਸ ਵਰਤਾਰੇ ਦੇ ਨਿਯਮਾਂ ਨੂੰ ਸਮਝਦੇ ਹਾਂ ਤਾਂ ਜੋ ਅਸੀਂ ਉਸ ਨੂੰ ਦੁਹਰਾ ਸਕੀਏ। ਅਸੀਂ ਇਸ ਗਿਆਨ ਨੂੰ/ਉਸ ਨਿਯਮ ਨੂੰ ਫਿਰ ਮਨੁੱਖੀ ਜ਼ਿੰਦਗੀ ਨੂੰ ਬਿਹਤਰ, ਸੋਹਣਾ ਤੇ ਸੁਖ਼ਾਲਾ ਬਣਾਉਣ ਲਈ ਵਰਤਦੇ ਹਾਂ। ਮਨੁੱਖ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ ਕਿ ਅਸੀਂ ਇਸ ਗਿਆਨ ਨੂੰ ਬੋਲੀ ਰਾਹੀਂ,



ਭਾਸ਼ਾ ਰਾਹੀਂ ਤੇ ਕਿਸੇ ਨਾ ਕਿਸੇ ਇਸ ਤਰ੍ਹਾਂ ਦੀ ਸੰਕੇਤਕ ਵਿਧੀ ਰਾਹੀਂ ਆਪਣੇ ਬੱਚਿਆਂ ਨੂੰ, ਅਗਲੀ ਪੀੜ੍ਹੀ ਨੂੰ ਅੱਗੇ ਦੇਣ ਦੇ ਯੋਗ ਹਾਂ। ਸੰਕੇਤ ਜਾਨਵਰ ਵੀ ਕਰਨਾ ਜਾਣਦੇ ਹਨ। ਉਹ ਸੰਕੇਤ ਆਵਾਜ਼ਾਂ ਦੀ ਲੰਬਾਈ ਤੇ ਗਹਿਰਾਈ ਨਾਲ ਸਬੰਧਤ ਹਨ ਪਰ ਇਹ ਸੰਕੇਤ ਸਿਰਫ਼ ਉਨ੍ਹਾਂ ਤੱਕ ਹੀ ਮਹਿਦੂਦ ਹਨ। ਉਹ ਇਹ ਗਿਆਨ ਆਪਣੇ ਬੱਚਿਆਂ ਨੂੰ ਨਹੀਂ ਵੰਡ ਸਕਦੇ। ਪੀੜ੍ਹੀ ਦਰ ਪੀੜ੍ਹੀ ਉਹ ਕੁਦਰਤ ਵਿੱਚੋਂ ਕੁਝ ਨਵਾਂ ਸਿਖਦੇ ਜਾਂ ਗ੍ਰਹਿਣ ਨਹੀਂ ਕਰਦੇ। ਉਹ ਸਭ ਸਰੀਰਕ ਰਸਾਇਣਾਂ ਜਾਂ ਇੰਜ਼ਾਇਮਜ਼ ਸਦਕਾ ਹੀ ਸੰਚਾਲਿਤ ਹੁੰਦੇ ਹਨ। ਜੇਕਰ ਉਨ੍ਹਾਂ ਵਿੱਚ ਥੋੜ੍ਹੀ ਬਹੁਤ ਤਬਦੀਲੀ ਆਉਂਦੀ ਵੀ ਹੈ, ਜੇਕਰ ਉਹ ਵਾਤਾਵਰਣ ਨਾਲ ਜੂਝਣ/ਲੜਨ ਦੇ ਯੋਗ ਹੁੰਦੇ ਵੀ ਹਨ ਤਾਂ ਉਹ ਆਪਣੇ ਆਲੇ ਦੁਆਲੇ ਦੀ ਗਰਮੀ-ਸਰਦੀ ਤੇ ਹਵਾ ਪਾਣੀ ਤੋਂ ਲਗਾਤਾਰ ਪ੍ਰਭਾਵਿਤ ਹੁੰਦੇ, ਸਰੀਰਕ ਰਸਾਇਣਾਂ ਦੇ ਆਪਸੀ ਤਾਲਮੇਲ ਕਾਰਣ, ਆਪਣੇ ਆਪ ਨੂੰ ਸ਼ਕਤੀਸ਼ਾਲੀ ਕਰਦੇ ਹਨ। ਇਹ ਜਾਨਵਰਾਂ ਦਾ ਉਚੇਚਾ ਉਪਰਾਲਾ ਨਹੀਂ ਹੈ। ਸਵਾਲ ਹੈ ਹੌਲੀ-ਹੌਲੀ ਸਮਰੱਥ ਹੋਣ ਦਾ, ਜਿਉਣ ਦਾ, ਵਧੀਆ ਜਿਉਣ ਦਾ। ਜਿਉਣ ਯੋਗ ਜ਼ਿੰਦਗੀ ਹੰਢਾਉਣ ਦਾ। ਕੁਦਰਤ ਦੀ ਕਰੋਪੀ ਦੇ ਖਿਲਾਫ਼ ਡਟਣ ਦਾ/ਜੂਝਣ ਦਾ।

ਸਾਨੂੰ ਪਤਾ ਹੈ ਕਿ ਜਾਨਵਰ ਵੀ ਪ੍ਰਕਿਰਤੀ ਨਾਲ ਜੂਝਦੇ ਹਨ। ਅਸੀਂ ਕਹਿੰਦੇ ਹੀ ਹਾਂ ਕਿ ਮੱਛਰ ਹੁਣ ਡੀ.ਡੀ.ਟੀ. ਨਾਲ ਨਹੀਂ ਮਰਦਾ। ਉਹ ਤਾਕਤਵਰ ਹੋਇਆ ਹੈ ਪਰ ਮਨੁੱਖ਼ ਵਿੱਚ ਫ਼ਰਕ ਇਹ ਹੈ ਕਿ ਉਹ ਦਿਮਾਗ਼ ਦੀ ਵਰਤੋਂ ਕਰਦਾ ਹੈ, ਉਸ ਨੇ ਇਸ ਦੀ ਵਰਤੋਂ ਕਰਕੇ ਕੁਦਰਤ ਨੂੰ ਫ਼ਰੋਲਿਆ ਤੇ ਕਾਰਜਸ਼ੀਲ ਹੋਇਆ। ਜਿਵੇਂ ਚੈਂਪਨੀਜ਼ ਨੇ ਆਪਣਾ ਦਿਮਾਗ਼ ਵਰਤਿਆ। ਦਿਮਾਗ਼ ਦਾ ਇਸਤੇਮਾਲ ਹੋਣ ਨਾਲ ਮਨੁੱਖ ਹੋਰ ਵਿਕਸਿਤ ਹੋਇਆ। ਉਸ ਨੇ ਹੋਰ ਸੋਝੀ ਭਰਪੂਰ ਤੇ ਸ਼ਕਤੀਸ਼ਾਲੀ ਕਾਰਜ ਕੀਤੇ। ਮਨੁੱਖ ਨੇ ਵਿਕਸਿਤ ਹੋ ਕੇ ਹੋਰ ਕਈ ਨਵੇਂ ਪਹਿਲੂ ਸਮਝੇ। ਇਸ ਤਰ੍ਹਾਂ ਕਾਰਜ ਅਤੇ ਦਿਮਾਗ਼ ਆਪਸ ਵਿੱਚ ਇੱਕ ਦੂਸਰੇ ਨੂੰ ਵਿਕਸਿਤ ਕਰਦੇ ਰਹੇ ਪਰ ਮੂਲ ਰੂਪ ਵਿੱਚ ਭਾਸ਼ਾ ਨੇ ਜੋ ਕਿ ਮਨੁੱਖ ਵੱਲੋਂ ਵਿਸ਼ੇਸ਼ ਤੌਰ ਤੇ ਤੈਅ ਕੀਤੇ ਸੰਕੇਤ ਹਨ, ਵਿਕਾਸ ਨੂੰ ਜੋ ਗਤੀ ਬਖ਼ਸ਼ੀ ਉਸ ਨੇ ਮਨੁੱਖ ਨੂੰ ਵਿਕਾਸ ਦੀਆਂ ਰਾਹਾਂ ਤੇ ਪੁਲਾਂਘਾਂ ਪੁੱਟਣ ਲਾ ਦਿੱਤਾ ਹੈ। ਭਾਸ਼ਾ ਨਾਲ ਤਜਰਬੇ ਸਾਂਭੇ ਗਏ। ਬੋਲੀ ਵੀ ਭਾਵੇਂ ਇਹ ਕੰਮ ਕਰ ਲੈਂਦੀ ਸੀ ਪਰ ਉਸ ਦੀ ਇੱਕ ਸੀਮਾ ਹੈ। ਲਿਖ਼ਤ ਰੂਪ ਵਿੱਚ ਸਾਂਭੇ ਤਜਰਬੇ ਦਾ ਸਭ ਤੋਂ ਵੱਡਾ ਫ਼ਾਇਦਾ ਹੈ ਕਿ ਮਨੁੱਖ ਦੀ ਹਰ ਨਵੀਂ ਪੀੜ੍ਹੀ ਨੂੰ ਹਰ ਵਾਰੀ ਨਵੇਂ ਸਿਰਿਓਂ ਕਾਰਜ ਨਹੀਂ ਕਰਨਾ ਪੈਂਦਾ ਸਗੋਂ ਉਹ ਅੱਗੇ ਤੁਰਨ ਦੇ ਕਾਬਲ ਹੁੰਦਾ ਹੈ। ਇਸ ਤਰ੍ਹਾਂ ਪੁਰਾਣੇ ਤਜਰਬੇ ਵਿੱਚ ਹੋਰ ਨਵਾਂਪਣ ਜੁੜਦਾ ਹੈ। ਪੁਰਾਣੇ ਤਜਰਬੇ ਦੀਆਂ ਖ਼ਾਮੀਆਂ ਪੂਰੀਆਂ ਕੀਤੀਆਂ ਜਾਂਦੀਆਂ। ਇਸ ਤਰ੍ਹਾਂ ਮਨੁੱਖ ਦੇ ਇਸ ਕਾਰਜ ਵਿੱਚ ਨਿਰੰਤਰਤਾ ਹੈ, ਅੱਛਾ ਬਣਨ ਦੀ ਲਲਕ, ਖਾਹਿਸ਼ ਹੈ। ਜੇ ਕਿਤੇ ਕੁਝ ਨਹੀਂ ਹੈ ਤਾਂ ਉਹ ਸਮਾਜਿਕ ਵਰਤਾਰੇ ਦੀ ਦੇਣ ਹੈ। ਉਹ ਕਿਸੇ ਪੱਧਰ ਤੇ ਜਾਣ ਬੁੱਝ ਕੇ ਕੀਤਾ ਗਿਆ ਕਾਰਜ ਹੈ।

ਕਈ ਵਾਰੀ ਅਸੀਂ ਮਨੁੱਖਾਂ ਵਿੱਚ ਵਿਚਰਦੇ ਹੋਏ, ਉਨ੍ਹਾਂ ਦੀ ਹੋਣੀ ਨੂੰ ਦੇਖਦੇ ਹੋਏ ਕੁਦਰਤ ਦੇ ਹੋਰਾਂ ਜੀਵਾਂ ਬਾਰੇ ਗੱਲਾਂ ਕਰਦੇ ਹੋਏ, ਕਥਾਂ-ਕਹਾਵਤਾਂ ਰਾਹੀਂ ਮੁਖ਼ਾਤਿਬ ਹੁੰਦੇ ਹਾਂ। ਇੱਕ ਕਹਾਵਤ ਹੈ 'ਜਿਸ ਦੀ ਲਾਠੀ, ਉਸ ਦੀ ਮੱਝ' ਤੇ ਇਸ ਨੂੰ ਮਨੁੱਖਾਂ ਲਈ ਇਸ ਪੱਖ ਤੋਂ ਵਰਤਦੇ ਹਾਂ ਕਿ ਜਿਸ ਕੋਲ ਲਾਠੀ ਹੈ ਭਾਵ ਤਾਕਤ ਹੈ, ਉਹ ਗਰੀਬ/ਨਿਤਾਣੇ ਨੂੰ ਜਾਨਵਰਾਂ ਵਾਂਗ ਹੱਕ ਸਕਦਾ ਹੈ। ਇਹ ਕਹਾਵਤ ਮਨੁੱਖ ਅਤੇ ਜਾਨਵਰ ਦੇ ਆਪਸੀ ਸਬੰਧ ਨੂੰ ਤਾਂ ਠੀਕ ਉਜਾਗਰ ਕਰਦੀ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਜਿਸ ਦੇ ਹੱਥ ਵਿੱਚ 'ਲਾਠੀ' ਹੈ ਉਹ ਮਨੁੱਖ ਹੈ ਤੇ ਜੋ ਨਿਹੱਥਾ, ਨਪੀੜਿਆ ਤੇ ਕਮਜ਼ੋਰ ਹੈ ਉਹ 'ਜਾਨਵਰ' (ਮੱਝ) ਹੈ। ਇੱਕ ਦੇ ਹੱਥ ਵਿੱਚ ਲਾਠੀ/ਤਾਕਤ ਹੋਵੇ ਤੇ ਦੂਸਰਾ ਨਿਹੱਥਾ ਹੋਵੇ, ਇਹ ਕੁਦਰਤ ਦਾ ਵਰਤਾਰਾ ਨਹੀਂ ਹੈ। ਕੁਦਰਤ ਕਿਸੇ ਇੱਕ ਵਿਸ਼ੇਸ਼ ਵਰਗ ਦੇ ਹੱਥ ਵਿੱਚ ਡੰਡਾ ਨਹੀਂ ਫੜਾਉਂਦੀ। ਸਾਰੇ ਮਨੁੱਖਾਂ ਦਾ ਦਿਮਾਗ਼, ਕੁਦਰਤ ਮੁਤਾਬਕ ਇੱਕੋ ਜਿਹਾ ਵਿਕਸਿਤ ਹੋਇਆ ਹੈ। ਸਾਰੇ ਮਨੁੱਖਾਂ ਵਿੱਚ ਦੋ ਪੈਰਾਂ ਤੇ ਖੜ੍ਹੇ ਹੋਣ ਦੀ ਸਮਰੱਥਾ ਹੈ, ਸਾਰਿਆਂ ਕੋਲ ਦੋ ਹੱਥ ਹਨ, ਆਪਣੇ ਹੁਨਰ ਦਾ ਪ੍ਰਗਟਾਵਾ ਕਰਨ ਲਈ। ਫਿਰ ਇਹ ਕਹਾਵਤ ਬਿਨਾਂ ਸਮਝੇ ਹੀ ਮਨੁੱਖਾਂ ਲਈ ਸਿਰਫ਼ ਵਰਤਦੇ ਹੀ ਨਹੀਂ ਬੜੇ ਸਤਿਕਾਰ ਨਾਲ ਕਬੂਲਦੇ ਵੀ ਹਨ। ਅਸੀਂ ਇਹ ਮੰਨਣ ਹੀ ਲੱਗ ਪਏ ਹਾਂ ਕਿ ਕੁਝ ਲੋਕ 'ਮੱਝ' ਹੀ ਹੁੰਦੇ ਹਨ। ਉਹ ਇਸ ਤਰ੍ਹਾਂ ਦੇ ਜਾਨਵਰੀ ਸਲੂਕ ਦੇ ਹੱਕਦਾਰ ਹਨ। ਕੁਦਰਤ ਦੀ ਨਜ਼ਰ ਸਭ ਤੇ ਬਰਾਬਰ ਹੈ। ਸਵਾਲ ਇਹ ਹੈ ਕਿ ਇੱਕ ਦੇ ਹੱਥ ਵਿੱਚ ਲਾਠੀ ਕਿਸ ਨੇ ਫੜ੍ਹਾਈ ਹੈ ? ਇਸ ਦਾ ਜਵਾਬ ਮਨੁੱਖ ਦੇ ਸਮਾਜਿਕ ਪਰਿਪੇਖ਼ ਵਿੱਚ ਮੌਜੂਦ ਹੈ।

ਮੈਂ ਗੱਲ ਕਰ ਰਿਹਾ ਸਾਂ ਕਿ ਮਨੁੱਖ ਕੋਲ ਤੀਸਰੀ ਅੱਖ ਹੈ। ਤੀਸਰੀ ਅੱਖ ਨੂੰ ਅਸੀਂ ਵਿਧੀਵਤ ਸਿੱਖਿਆ, ਸਕੂਲ ਤੋਂ ਯੂਨੀਵਰਸਿਟੀ ਦੀ ਪੜ੍ਹਾਈ ਨਾਲ ਜੋੜਦੇ ਹਾਂ। ਗਿਆਨ ਦੇ ਵਸੀਹ ਸੰਕਲਪ ਵਿੱਚ ਪੜ੍ਹਨ ਦਾ ਇੱਕ ਅਹਿਮ ਫ਼ਾਇਦਾ ਹੈ ਕਿ ਕਿਤਾਬਾਂ ਦੇ ਰੂਪ ਵਿੱਚ ਪਿਆ ਗਿਆਨ ਦਾ ਭੰਡਾਰ ਤੁਹਾਡੀ ਪਹੁੰਚ ਵਿੱਚ ਹੋ ਜਾਂਦਾ ਹੈ। ਇਸ ਤੋਂ ਇਲਾਵਾ ਇਸ ਗਿਆਨ ਦੇ ਭੰਡਾਰ ਦਾ ਸਭ ਤੋਂ ਵੱਡਾ ਫ਼ਾਇਦਾ ਹੈ ਕਿ ਅਸੀਂ ਇਸ ਨੂੰ ਸੰਭਾਲ ਕੇ, ਆਪਣੇ ਖ਼ੇਤਰ ਦੇ ਪਿਛੋਕੜ ਵੱਲ ਝਾਤ ਮਾਰ ਕੇ ਅੱਗੋਂ ਦੀ ਗੱਲ ਕਰਦੇ ਹਾਂ। ਇਹ ਇਤਿਹਾਸਕ ਦਸਤਾਵੇਜ਼ ਬਣ

ਜਾਂਦੇ ਹਨ। ਇਤਿਹਾਸ ਦੀ ਪੜ੍ਹਾਈ ਬਾਰੇ ਜੋ ਕੁਝ ਮਰਜ਼ੀ ਪ੍ਰਚਾਰਿਆ ਜਾਵੇ ਪਰ ਇੱਕ ਗੱਲ ਚੇਤੇ ਰੱਖਣ ਵਾਲੀ ਹੈ ਕਿ ਸਾਡੇ ਵਿਕਾਸ ਵਿੱਚ ਸਭ ਤੋਂ ਅਹਿਮ ਭੂਮਿਕਾ ਇਤਿਹਾਸ ਦੀ ਹੈ। ਇਤਿਹਾਸ ਸਾਨੂੰ ਦਸਦਾ ਹੈ ਕਿ ਪਿਛੋਕੜ ਵਿੱਚ ਕੀ ਵਾਪਰਿਆ ਹੈ। ਕਿਵੇਂ ਵਾਪਰਿਆ ਤੇ ਕਿੱਥੇ-ਕਿੱਥੇ ਕਿਵੇਂ ਗ਼ਲਤੀਆਂ ਹੋਈਆਂ। ਇਤਿਹਾਸ, ਇਹ ਦਸਤਾਵੇਜ਼ ਤਾਂ ਹੀ ਸੰਭਵ ਹੋਏ ਕਿ ਅਸੀਂ ਲਿਖਣਯੋਗ ਹੋਏ। ਸਥਿਤੀਆਂ ਸਾਡੇ ਆਲੇ ਦੁਆਲੇ ਮੌਜੂਦ ਹਨ ਪਰ ਪੜ੍ਹਨਯੋਗ ਹੋਣਾ ਪਹਿਲੀ ਸ਼ਰਤ ਹੈ। ਇਸ ਦਾ ਇੱਕ ਦ੍ਰਿਸ਼ ਇਹ ਹੈ ਕਿ ਸਾਡੇ ਦੇਸ਼ ਵਿੱਚ ਤਕਰੀਬਨ ਅੱਧੀ ਆਬਾਦੀ ਅਨਪੜ੍ਹ ਹੈ। ਔਰਤਾਂ ਦੀ ਸਥਿਤੀ ਇਸ ਤੋਂ ਵੀ ਮੰਦੀ ਹੈ। ਸੰਸਾਰ ਪੱਧਰ ਤੇ ਦੇਖੀਏ ਤਾਂ ਅਮਰੀਕਾ, ਕੈਨੇਡਾ ਹੀ ਨਹੀਂ ਥਾਈਲੈਂਡ ਅਤੇ ਸ਼੍ਰੀਲੰਕਾ ਵੀ ਸਾਡੇ ਤੋਂ ਬਿਹਤਰ ਹਾਲਤ ਵਿੱਚ ਹਨ। ਹੋਰ ਤਾਂ ਹੋਰ ਪੜ੍ਹਨ ਦੀ ਦਰ ਵਿੱਚ ਸਾਡੇ ਮੁਲਕ ਦੇ ਵੱਖ-ਵੱਖ ਰਾਜਾਂ ਵਿੱਚ ਵੀ ਬਹੁਤ ਵੱਡਾ ਪਾੜਾ ਹੈ। ਇੱਕ ਪਾਸੇ ਵਿਕਸਿਤ ਦੇਸ਼ਾਂ ਦਾ ਮੁਕਾਬਲਾ ਕਰਦਾ ਕੇਰਲਾ ਹੈ ਤੇ ਦੂਸਰੇ ਪਾਸੇ ਯੂ.ਪੀ., ਬਿਹਾਰ ਤੇ ਰਾਜਸਥਾਨ ਦੀ ਹਾਲਤ ਹੈ। ਇਨ੍ਹਾਂ ਸਾਰੇ ਅੰਕੜਿਆਂ ਨੂੰ ਇੱਥੇ ਦੱਸਣ/ਪ੍ਰਗਟਾਉਣ ਦਾ ਅਰਥ ਹੈ ਕਿ ਅਸੀਂ ਕਿਸੇ ਵੀ ਵਰਤਾਰੇ ਬਾਰੇ, ਇਹ ਨਾ ਸੋਚੀਏ ਕਿ ਇਹ ਅਸੰਭਵ ਹੈ ਜਾਂ ਬਹੁਤ ਔਖਾ ਹੈ ਜਾਂ ਇਸ ਦੇ ਲਈ ਦੈਵੀ ਸ਼ਕਤੀ ਜਾਂ ਰੱਬੀ ਦਾਤ ਦੀ ਲੋੜ ਹੈ। ਦੁਨੀਆਂ ਦੇ ਵੱਖ-ਵੱਖ ਖ਼ੇਤਰਾਂ ਦੇ ਆਪਣੇ ਯਤਨ ਨੇ। ਸਾਡੇ ਦੇਸ਼ ਵਿੱਚ ਵੀ ਇਹ ਸੰਭਵ ਹੋਇਆ ਹੈ। ਮਤਲਬ ਇਹ ਕਿ ਇਹ ਹੋ ਸਕਦਾ ਹੈ। ਜੇ ਕੁਝ ਪਿਛੋਕੜ ਵਿੱਚ ਨਹੀਂ ਹੋਇਆ ਜਾਂ ਅੱਜ ਨਹੀਂ ਹੋ ਰਿਹਾ ਤਾਂ ਇਸ ਦੇ ਕਾਰਨ ਨੇ ਤੀਸਰੀ ਅੱਖ ਹੈ- ਦਰਅਸਲ ਵਿਵੇਕ ਦੀ। ਵਿਸ਼ਲੇਸ਼ਣ ਕਰ ਸਕਣ ਦੀ ਸਮਰੱਥਾ ਦੀ। ਚੰਗੇ ਬੁਰੇ ਵਿੱਚ ਪਛਾਣ ਕਰ ਸਕਣ ਦੀ। ਇਸ ਸਾਰੀ ਗੱਲ ਦਾ ਮਹੱਤਵ ਹੈ ਕਿ ਤੀਸਰੀ ਅੱਖ ਦੀ ਈਜ਼ਾਦ ਮਨੁੱਖ ਨੇ ਕੀਤੀ ਹੈ। ਇਹ ਮਨੁੱਖ ਦੀ ਸਿਰਜਣਾਤਮਕ ਪ੍ਰਕ੍ਰਿਆ ਦਾ ਅਮਲ ਹੈ। ਆਪਾਂ ਗੱਲ ਕੀਤੀ ਵਿਧੀਵਤ ਪੜ੍ਹਾਈ ਦੀ। ਵਿੱਦਿਆ ਸਿਰਫ਼ ਅੱਖਰਾਂ ਨੂੰ ਸਮਝਣਾ ਨਹੀਂ, ਇਸ ਤੋਂ ਵੱਧ ਅੱਖਰਾਂ ਰਾਹੀਂ ਜਾਣਕਾਰੀ ਹਾਸਲ ਕਰਕੇ, ਆਪਣੇ ਵਰਤਾਅ ਨੂੰ ਉਸ ਵਿੱਚ ਢਾਲਣਾ ਤੇ ਆਖ਼ਰ ਆਪਣੇ ਸੁਭਾਅ ਤੇ ਵਿਵਹਾਰ ਨੂੰ ਬਦਲਣਾ ਹੈ। ਜੇਕਰ ਕੋਈ ਪੜ੍ਹਿਆ ਲਿਖਿਆ ਐੱਮ.ਐੱਸ.ਸੀ. ਜਾਂ ਐੱਮ.ਬੀ.ਬੀ.ਐੱਸ. ਹੋ ਕੇ ਸੂਰਜ ਜਾਂ ਚੰਦਰਮਾਂ ਗ੍ਰਹਿਣ ਤੇ ਦਾਨ ਪੁੰਨ ਕਰਦਾ ਹੈ ਜਾਂ ਖ਼ਸਰਾ, ਚਿਕਨ ਪਾਕਸ ਨਿਕਲਣ ਤੇ ਦੇਵੀਆਂ ਦੀ ਪੂਜਾ ਕਰਕੇ ਭੁੱਲ ਬਖਸ਼ਾਉਂਦਾ ਹੈ ਤਾਂ ਉਹ ਅਗਿਆਨੀ ਹੈ। ਉਸ ਕੋਲ 'ਤੀਸਰੀ ਅੱਖ' ਨਹੀਂ ਹੈ। ਉਹ ਆਪਣੀਆਂ ਪ੍ਰਕਿਰਤਿਕ ਦੋ ਅੱਖਾਂ ਨਾਲ ਜਾਨਵਰਾਂ ਵਾਂਗ ਆਲਾ ਦੁਆਲਾ ਵੇਖਦਾ ਹੈ, ਖਾਂਦਾ-ਪੀਂਦਾ, ਜ਼ਿੰਦਗੀ ਹੰਢਾਉਂਦਾ ਤੇ ਮਰ ਜਾਂਦਾ ਹੈ।

ਅਸੀਂ ਇਤਿਹਾਸ ਦੇ ਲਿਖ਼ਤੀ ਦਸਤਾਵੇਜ਼ਾਂ ਦੀ ਗੱਲ ਕੀਤੀ ਹੈ। ਸਾਨੂੰ ਇਹ ਗੱਲ ਵੀ ਸਮਝਣੀ ਚਾਹੀਦੀ ਹੈ ਕਿ ਇਹ ਦਸਤਾਵੇਜ਼ ਅਤੇ ਇਤਿਹਾਸ ਸਾਰੀਆਂ ਧਿਰਾਂ ਕੋਲ ਹੈ। ਅੰਧ ਵਿਸ਼ਵਾਸ ਫ਼ੈਲਾਉਣ ਦਾ ਵੀ ਇੱਕ ਆਪਣਾ ਤੰਤਰ ਹੈ। ਜੋਤਿਸ਼ ਤੇ ਵਸਤੂ ਸ਼ਾਸਤਰ ਹਨ, ਧਰਮ ਨਾਲ ਜੁੜੀਆਂ ਕਥਾ ਕਹਾਵਤਾਂ ਤੇ ਮਿੱਥਾਂ ਹਨ, ਚਮਤਕਾਰ ਨੁਮਾ ਕਿੱਸੇ ਹਨ। ਕਹਿਣ ਨੂੰ ਤਾਂ ਉਹ ਵੀ ਆਪਣੇ ਦਸਤਾਵੇਜ਼ਾਂ ਦੇ ਗਿਆਨ ਨੂੰ 'ਤੀਸਰੀ ਅੱਖ' ਕਹਿ ਕੇ ਪ੍ਰਚਾਰਦੇ ਹਨ ਤੇ ਸੱਚ ਇਹ ਹੈ ਕਿ ਇਹ ਗਿਆਨ ਮਨੁੱਖ ਨੂੰ ਉਸ ਦੀਆਂ ਦੋ ਅੱਖਾਂ ਨੂੰ ਵੀ ਬੰਦ ਕਰਨ ਲਈ ਪ੍ਰੇਰਿਤ ਕਰਦਾ ਹੈ। ਸਾਰੀ ਗੱਲ ਦਾ ਸਿੱਟਾ ਇਹ ਹੈ ਕਿ ਸਾਡੇ ਕੋਲ ਤੀਸਰੀ ਅੱਖ ਹੈ। ਇੱਕ ਸਮਰੱਥਾ ਭਰਪੂਰ ਵਿਸ਼ੇਸ਼ ਮਨੁੱਖੀ ਪ੍ਰਾਪਤੀ। ਸੱਚ ਤੇ ਝੂਠ ਨੂੰ ਨਿਖੇੜਨ ਵਾਲੀ ਪਰ ਸਵਾਲ ਇਹ ਹੈ ਕਿ ਇਹ ਸਮਰੱਥਾ ਅਸੀਂ ਸਭ ਨੂੰ ਦੇਣੀ ਹੈ। ਇਹ ਸਮਰੱਥਾ ਵਿਕਸਿਤ ਹੋਣ ਵਾਲੀ ਹੈ। ਇਹ ਸਮਰੱਥਾ ਕੁਦਰਤ ਨੇ ਜਨਮ ਦੇ ਨਾਲ ਨਹੀਂ ਦਿੱਤੀ। ਇਹ 'ਰੱਬੀ ਦਾਤ' ਵੀ ਨਹੀਂ। ਇਹ ਮਨੁੱਖੀ ਯਤਨ ਹੈ, ਇਹ ਮਨੁੱਖ ਦਾ ਉਚੇਚਾ ਉਪਰਾਲਾ ਹੈ। ਇਸ ਵਰਤਾਰੇ ਨੂੰ ਇਸ ਤਰ੍ਹਾਂ ਪਰਤਾ ਕੇ ਸੋਚੋ। ਮਨੁੱਖੀ ਜ਼ਿੰਦਗੀ ਵਿੱਚ ਅਨਪੜ੍ਹਤਾ ਹੈ, ਅਗਿਆਨਤਾ ਹੈ, ਜਹਾਲਤ ਹੈ, ਭੰਬਲਭੂਸਾ ਹੈ, ਤਰਕਹੀਣਤਾ ਹੈ, ਅੰਧ ਵਿਸ਼ਵਾਸ ਹੈ...। ਕੀ ਇਹ ਸਥਿਤੀ ਵੱਸੋਂ ਬਾਹਰ ਹੈ?

**97 ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ**
0183-2421006, 98158-08506

### ਤਰਕਸ਼ੀਲ ਮੇਲਾ ਫਰੀਦਕੋਟ

20 ਸਤੰਬਰ 08 ਨੂੰ ਅਮਰ ਆਸ਼ਰਮ ਫਰੀਦਕੋਟ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸਥਾਨਕ ਇਕਾਈ ਵੱਲੋਂ ਸਵੇਰੇ 10 ਵਜੇ ਤੋਂ ਲੈ ਕੇ ਸ਼ਾਮ 6 ਵਜੇ ਤੱਕ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਾਵੇਗਾ ਜਿਸ ਵਿੱਚ ਨਾਟਕ, ਗੀਤ ਸੰਗੀਤ, ਜਾਦੂ ਦੇ ਸ਼ੋਅ ਤੇ ਪੋਸਟਰ, ਪੁਸਤਕ ਪ੍ਰਦਰਸ਼ਨੀਆਂ ਲਗਾਈਆਂ ਜਾਣਗੀਆਂ। ਮੇਲੇ 'ਚ ਮੁੱਖ ਬੁਲਾਰੇ ਵਜੋਂ ਪ੍ਰੋ. ਜਗਮੋਹਣ ਸਿੰਘ ਆਪਣੇ ਵਿਚਾਰ ਪੇਸ਼ ਕਰਨਗੇ। ਸਾਰਿਆਂ ਨੂੰ ਪਹੁੰਚਣ ਦਾ ਖੁੱਲ੍ਹਾ ਸੱਦਾ ਹੈ।

**ਸੰਪਰਕ ਜਸਵੰਤ ਜੱਸ : 93569-10856**

### ਸ਼ੋਕ ਮਤੇ

ਅਸੀਂ ਚੰਡੀਗੜ੍ਹ ਜ਼ੋਨ ਦੇ ਆਗੂ ਜਗਤਰਨ ਖ਼ਟ ਦੇ ਪਿਤਾ ਰਜਿੰਦਰ ਸਿੰਘ, ਮੁਹਾਲੀ ਇਕਾਈ ਦੇ ਮੁਖੀ ਇਕਬਾਲ ਸਿੰਘ ਦੇ ਭਰਾ ਤੇ ਸਰਹਿੰਦ ਇਕਾਈ ਦੇ ਆਗੂ ਜਸਪ੍ਰੀਤ ਸਾਨੀਪੁਰ ਦੀ ਮਾਤਾ ਸੁਰਿੰਦਰ ਕੌਰ ਦੇ ਸਦੀਵੀ ਵਿਛੋੜੇ ਤੇ ਪਰਿਵਾਰਾਂ ਦੇ ਗ਼ਮ ਵਿੱਚ ਸ਼ਰੀਕ ਹਾਂ।..*ਅਦਾਰਾ*





# ਹਿੰਸਾ ਦਾ ਦਰਸ਼ਨ

**ਜੇਯੰਤੀ ਪਟੇਲ**

ਮਨੁੱਖਾਂ ਨੇ ਹਿੰਸਾ ਦੀ ਵਰਤੋਂ ਬਾਰੇ, ਵਿਰਸੇ 'ਚੋਂ ਹੀ ਹਾਂ ਤੇ ਨਾਂਹ ਮੁਖੀ ਰਵੱਈਆ ਗ੍ਰਹਿਣ ਕੀਤਾ ਹੈ। ਜਿਉਣ ਦੀ ਮੂਲ ਪ੍ਰਵਿਰਤੀ ਨੇ ਉਸ ਨੂੰ ਹਮਲਾਵਰ ਰੁਖ ਵਿਕਸਿਤ ਕਰਨ ਜਾਂ ਸਿਰ ਉੱਤੇ ਪਏ ਖ਼ਤਰੇ ਦੇ ਸਾਹਮਣੇ ਲਈ ਹਿੰਸਾ ਦਾ ਸਹਾਰਾ ਲੈਣ ਵਾਸਤੇ ਮਜਬੂਰ ਕੀਤਾ। ਸਮਾਜਿਕ ਰਵਾਦਾਰੀ ਬਣਾਈ ਰੱਖਣ ਵਾਸਤੇ, ਕਈ ਸਮਾਜਿਕ, ਸਿਆਸੀ ਜਥੇਬੰਦੀਆਂ ਨੇ, ਮਨੁੱਖ 'ਚ ਹਿੰਸਾ ਪ੍ਰਤੀ ਤਿੱਖੀ ਹਿਕਾਰਤ (Repulsion) ਦਾ ਅਹਿਸਾਸ ਵੀ ਭਰਿਆ ਹੈ। ਇਸ ਮਨੋਰਥ ਦੀ ਸਿੱਧੀ ਲਈ ਸਮਾਜਿਕ, ਸਿਆਸੀ ਤੇ ਧਾਰਮਿਕ ਹੁਕਮਨਾਮਿਆਂ ਦਾ ਵੀ ਸਹਾਰਾ ਲਿਆ ਗਿਆ। ਨਿੱਜੀ ਗਰਜਾਂ ਲਈ ਹਿੰਸਾ ਦੀ ਵਰਤੋਂ ਦਾ ਵਿਰੋਧ ਹੋਇਆ। ਬੇਸ਼ੱਕ ਧੜੇ ਅੰਦਰ ਅਤੇ ਧੜਿਆਂ ਦਰਮਿਆਨ ਸਮਾਜਿਕ, ਸਿਆਸੀ, ਆਰਥਿਕ ਜਾਂ ਧਾਰਮਿਕ ਸਰਦਾਰੀ ਲਈ, ਹਿੰਸਾ ਦੀ ਖੁੱਲ੍ਹ ਕੇ ਕੀਤੀ ਵਰਤੋਂ ਨਾਲ ਮਨੁੱਖੀ ਇਤਿਹਾਸ ਭਰਿਆ ਪਿਆ ਹੈ। ਧੜਿਆਂ ਦਰਮਿਆਨ ਹਿੰਸਾ ਉਦੋਂ ਭੜਕਦੀ ਹੈ ਜਦੋਂ ਇੱਕ ਧੜਾ ਖੂੰਜੇ ਲੱਗਿਆ ਮਹਿਸੂਸ ਕਰਦਾ ਹੈ। ਉਸ ਦਾ ਦੁੱਖ ਸਿਆਸੀ, ਆਰਥਿਕ ਜਾਂ ਸਮਾਜਿਕ ਹੋ ਸਕਦਾ ਹੈ। ਜਦੋਂ ਇੱਕ ਵਿਸ਼ੇਸ਼ ਵਰਗ (ਸਮਾਜਿਕ ਜਾਂ ਆਰਥਿਕ) ਮਹਿਸੂਸ ਕਰਦਾ ਹੈ ਕਿ ਉਸ ਦੀ ਵਿਸ਼ੇਸ਼ਤਾ ਕਰਕੇ ਉਸ ਨਾਲ ਵਿਤਕਰਾ ਹੋ ਰਿਹਾ ਹੈ ਤਾਂ ਉਹ ਆਪਣੇ ਨਾਲ ਹੁੰਦੇ ਧੱਕੇ ਦੇ ਖਿਲਾਫ਼ ਲਾਮਬੰਦ ਹੁੰਦਾ ਹੈ। ਇਸ ਤੋਂ ਅੱਗੇ, ਜੇ ਉਸ ਨੂੰ ਲਗਦਾ ਹੈ ਕਿ ਉਸ ਦੀ ਮੰਦੀ ਹਾਲਤ ਦਾ ਕਾਰਨ, ਮੌਜੂਦਾ ਸਿਆਸੀ, ਆਰਥਿਕ ਤੇ ਸਮਾਜਿਕ ਪ੍ਰਬੰਧ 'ਚ ਪਿਆ ਹੈ। ਜਿਸ ਦੀ ਤਬਦੀਲੀ ਨਹੀਂ ਹੋ ਸਕਦੀ ਤਾਂ ਉਹ ਵਰਗ ਉਸ ਖਿਲਾਫ਼ ਵਿਦਰੋਹ ਕਰਦਾ ਹੈ ਤੇ ਪ੍ਰਬੰਧ ਨੂੰ ਬਦਲਣ ਲਈ ਹਿੰਸਾ ਦਾ ਸਹਾਰਾ ਵੀ ਲੈ ਸਕਦਾ ਹੈ। ਜਦੋਂ ਸਿਆਸੀ ਪ੍ਰਬੰਧ, ਫ਼ੈਲੇ ਹੋਏ ਅਨਿਆਂ ਦੇ ਹੱਕ 'ਚ ਭੁਗਤਦਾ ਹੈ ਤਾਂ ਉਨ੍ਹਾਂ ਦੀ ਹਿੰਸਾ ਇਸ ਸਿਆਸੀ ਪ੍ਰਬੰਧ ਦੇ ਖਿਲਾਫ਼ ਸੇਧਿਤ ਹੁੰਦੀ ਹੈ। ਇਉਂ ਜਾਪਦੈ, ਜੇ ਪ੍ਰਬੰਧ ਦੀ ਹੱਠਧਰਮੀ ਦਾ ਆਧਾਰ ਕੋਈ ਵਿਸ਼ੇਸ਼ ਵਿਚਾਰਧਾਰਾ ਜਾਂ ਸਭਿਆਚਾਰਕ ਵਿਸ਼ੇਸ਼ਤਾਈਆਂ ਹੋਣ ਤਾਂ ਤਬਦੀਲੀ ਲਿਆਉਣੀ ਮੁਸ਼ਕਲ ਹੁੰਦੀ ਹੈ ਅਤੇ ਤਬਦੀਲੀ ਲਿਆਉਣ ਲਈ ਜਮਹੂਰੀ ਪ੍ਰਕ੍ਰਿਆ ਵੀ ਕੰਮ ਨਹੀਂ ਆਉਂਦੀ। ਜੋ ਜਾਂ ਤਾਂ ਕੀੜੀ ਦੀ ਤੋਰ ਤੁਰਦੀ ਹੈ ਤੇ ਜਾਂ ਅਣਗਿਣਤ ਰੁਕਾਵਟਾਂ ਕਰਕੇ ਨਿਸੱਤੀ ਹੋ ਜਾਂਦੀ ਹੈ। ਅਜਿਹੇ ਨਿਸੱਤੇਪਣ ਦੀ ਕੁੱਖ 'ਚ ਹਿੰਸਾ ਪਲਦੀ ਹੈ।

ਸੁਆਲ ਉੱਠਦਾ ਹੈ ਕਿ ਕੀ ਅਜੋਕੇ ਸੰਦਰਭ 'ਚ ਭਾਰਤ ਵੀ ਅਜਿਹੀ ਚੁਣੌਤੀ ਦਾ ਸਾਹਮਣਾ ਕਰ ਰਿਹਾ ਹੈ? ਕੀ ਬਰਾਬਰੀ ਵਾਲਾ, ਨਿਆਂਕਾਰੀ, ਆਜ਼ਾਦ ਸਮਾਜ ਸਿਰਜਣ ਲਈ ਹਿੰਸਾ ਇੱਕ ਅਣ ਸਰਦਾ ਬਦਲ ਹੈ? ਜਾਂ ਕੀ ਇਹ ਸੰਭਵ ਹੈ ਕਿ ਅਜਿਹੇ ਭਿਆਨਕ ਖ਼ੂਨ ਖ਼ਰਾਬੇ ਤੋਂ ਬਚਿਆ ਜਾਵੇ। ਮਾਰਕਸ ਨੇ ਕਿਹਾ ਸੀ ਕਿ ਜਦੋਂ ਆਰਥਿਕ ਸਬੰਧਾਂ ਦਾ ਇੱਕ ਪ੍ਰਬੰਧ ਅਕੁਸ਼ਲ ਹੋ ਜਾਵੇ ਤਾਂ ਇਸ ਨੂੰ ਰੱਦੀ ਦੀ ਟੋਕਰੀ 'ਚ ਸੁੱਟ ਕੇ ਬਦਲ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਜਦੋਂ ਕੋਈ ਪ੍ਰਬੰਧ ਪਿਛਾਂਹ ਖਿੱਚੂ ਬਣ ਜਾਵੇ ਤੇ ਉਹ ਮਨੁੱਖੀ ਵਿਕਾਸ ਦੇ ਕਾਰਜ ਨੂੰ ਅੱਗੇ ਲਿਜਾਣ ਤੋਂ ਅਸਮਰੱਥ ਹੋਵੇ ਅਤੇ ਅਨਿਆਂ ਨੂੰ ਖ਼ਤਮ ਨਾ ਕਰ ਸਕਦਾ ਹੋਵੇ, ਤਰੱਕੀ ਪਸੰਦ ਸ਼ਕਤੀਆਂ ਲਈ ਆਜ਼ਾਦੀ ਦੇ ਦਿਸਹੱਦੇ ਵਿਸ਼ਾਲ ਨਾ ਕਰਦਾ ਹੋਵੇ ਤਾਂ ਇਸ ਦੇ ਬਦਲਣ ਜਾਂ ਕਾਇਆ ਕਲਪ ਦੀ ਲੋੜ ਹੈ। ਖ਼ਾਸ ਤੌਰ ਤੇ ਉਦੋਂ, ਜਦੋਂ ਪਿਛਾਂਹ ਖਿੱਚੂਆਂ ਦਾ ਵਿਭਿੰਨ ਸਮਾਜਿਕ ਸੰਸਥਾਵਾਂ ਰਾਹੀਂ ਪਰਸਪਰ ਸਹਾਇਤਾ ਦਾ ਇੱਕ ਜਾਲ ਬਣਿਆ ਹੋਵੇ। ਉਦੋਂ ਸਮਾਜ ਨੂੰ ਇਨ੍ਹਾਂ ਦੇ ਚੁੰਗਲ 'ਚੋਂ ਛੁਟਕਾਰੇ ਲਈ ਇਨਕਲਾਬੀ ਹਿੰਸਾ ਦੀ ਜ਼ਰੂਰਤ ਹੁੰਦੀ ਹੈ। ਉਦਾਹਰਣ ਵਜੋਂ ਜੇ ਪਿਛਾਂਹਖਿੱਚੂ ਅਨਿਆਂਕਾਰੀ ਤੇ ਵਿਤਕਰੇ ਵਾਲੇ ਜਾਤੀ ਪ੍ਰਬੰਧ ਨੂੰ ਆਵਦੇ ਹਿਤਾਂ ਲਈ ਵਰਤਣ ਵਾਸਤੇ, ਧਾਰਮਿਕ ਅਸੂਲਾਂ, ਅਰਥਚਾਰੇ , ਸਮਾਜਿਕ ਅਤੇ ਪਰੰਪਰਕ ਰਵਾਇਤਾਂ ਦਾ ਸਹਾਰਾ ਲੈਂਦੇ ਹਨ ਤਾਂ ਇਨ੍ਹਾਂ ਸੰਸਥਾਵਾਂ ਦੇ ਗਲਬੇ ਨੂੰ ਖ਼ਤਮ ਕਰਨ ਲਈ ਇਨਕਲਾਬੀ ਉਥਲ ਪੁਥਲ ਦੀ ਜ਼ਰੂਰਤ ਪੈਂਦੀ ਹੈ। ਕਈ ਵਾਰ ਇਨ੍ਹਾਂ ਸੰਸਥਾਵਾਂ ਵਿਚਕਾਰ ਪਰਸਪਰ ਮਦਦ ਲਈ ਗਠਜੋੜ ਵੀ ਹੁੰਦਾ ਹੈ। ਜਿਵੇਂ ਇੱਕ ਧਾਰਮਿਕ ਸੰਸਥਾ (ਕਰਮਾਂ ਜਾਂ ਅਗਲੇ ਜਨਮਾਂ ਦਾ ਪ੍ਰਚਾਰ ਕਰਕੇ) ਆਰਥਿਕ ਸ਼ੋਸ਼ਣ ਨੂੰ ਮਾਨਤਾ ਦਿੰਦੀ ਹੈ ਤ ਇਸ ਦੇ ਇਵਜ਼ 'ਚ ਸ੍ਰੇਸ਼ਟ ਵਰਗ ਧਾਰਮਿਕ ਪ੍ਰਚਾਰ 'ਚ ਮੱਦਦ ਦਿੰਦਾ ਹੈ।

ਇੱਥੇ ਦੋ ਤਰ੍ਹਾਂ ਦੀ ਹਿੰਸਾ ਵਿੱਚ ਫਰਕ ਕਰਨਾ ਵਾਜਬ ਹੋਵੇਗਾ। ਪ੍ਰਬੰਧ ਦੀ ਸਫ਼ਾਈ ਅਤੇ ਗਤੀਰੋਧਕ ਸੰਸਥਾਵਾਂ ਦੇ ਖ਼ਾਤਮੇ ਲਈ ਵਰਤੀ ਜਾਣ ਵਾਲੀ ਹਿੰਸਾ ਨੂੰ ਸਫ਼ਾਈ ਮੁਖੀ ਹਿੰਸਾ (Cleansing) ਵਜੋਂ ਪਰਿਭਾਸ਼ਿਤ ਕੀਤਾ ਜਾ ਸਕਦਾ ਹੈ ਪਰ ਜੇ ਇਸ ਪ੍ਰਬੰਧ ਨੂੰ ਬਦਲ ਕੇ ਤਰੱਕੀ ਪਸੰਦ ਪ੍ਰਬੰਧ ਦੀ ਉਸਾਰੀ ਲਈ ਵਰਤੀ ਗਈ ਹਿੰਸਾ 'ਚ ਪ੍ਰਤੀਬੱਧਤਾ ਨੂੰ ਵੀ ਸ਼ਾਮਲ ਕੀਤਾ ਜਾਵੇ ਤਾਂ ਇਸ ਨੂੰ ਇਨਕਲਾਬੀ ਹਿੰਸਾ ਆਖਿਆ

ਜਾਵੇ। ਆਪਣੇ-ਆਪਣੇ ਵਿਚਾਰਧਾਰਕ ਪੈਂਤੜੇ ਤੋਂ ਦੋਨੋਂ ਹੀ, ਪ੍ਰਬੰਧ 'ਚ ਤਬਦੀਲੀ ਲਈ ਕਾਰਜਸ਼ੀਲ ਹੁੰਦੀਆਂ ਹਨ। ਅਮਰੀਕਾ ਦੀ ਆਜ਼ਾਦੀ ਦੀ ਲੜਾਈ ਨੇ ਬਸਤੀਵਾਦੀ ਗ਼ਲਬਾ ਖ਼ਤਮ ਕੀਤਾ ਤੇ ਘਰੇਗੀ ਯੁੱਧ ਨੇ, ਗ਼ੁਲਾਮੀ ਦੇ ਅਨਿਆਂਕਾਰੀ ਅਤੇ ਅਣ ਮਨੁੱਖ਼ੀ ਪ੍ਰਬੰਧ ਦੀ ਉੱਚਤਤਾ ਦਾ ਅੰਤ ਕੀਤਾ। ਫ਼ਰਾਂਸੀਸੀ ਇਨਕਲਾਬ ਨੇ ਰਾਜਾ ਸ਼ਾਹੀ ਦੇ ਮਲਬੇ ਨੂੰ ਸਾਫ਼ ਕੀਤਾ ਜਦੋਂ ਕਿ ਰੂਸੀ ਇਨਕਲਾਬ ਨੇ ਪ੍ਰਬੰਧ ਦੀ ਸਫ਼ਾਈ ਹੀ ਨਹੀਂ ਕੀਤੀ ਸੁੱਚੀ ਇਨਕਲਾਬੀ ਭਾਵਨਾ ਤੇ ਦ੍ਰਿਸ਼ਟੀ ਨਾਲ ਸਮਾਨਤਾਵਾਦੀ ਕਦਰਾਂ ਵਾਲਾ ਸਿਆਸੀ, ਸਮਾਜਿਕ, ਆਰਥਿਕ ਪ੍ਰਬੰਧ ਸਿਰਜਣ ਦੀ ਕੋਸ਼ਿਸ਼ ਕੀਤੀ। ਭਾਰਤੀ ਪ੍ਰਸੰਗ ਵਿੱਚ ਆਜ਼ਾਦੀ ਤੋਂ ਬਾਅਦ, ਮੁਲਕ ਉਦਾਰ, ਸਮਾਨਤਾਵਾਦੀ ਅਤੇ ਤਰੱਕੀ ਪਸੰਦ ਸਮਾਜ ਦੇ ਨਵੇਂ ਦੌਰ ਦੇ ਦਹਾਕੇ ਤੇ ਖੜ੍ਹਾ ਸੀ। ਆਜ਼ਾਦੀ ਦੀ ਲਹਿਰ ਤੋਂ ਪਹਿਲਾਂ ਹੀ, ਇੱਥੇ ਵਿਚਾਰਧਾਰਕ ਉਭਾਰ ਵਾਲੀ ਲਹਿਰ ਮੌਜੂਦ ਸੀ ਜੋ ਤਰਕਸ਼ੀਲ ਸੋਚਣੀ, ਵਿਗਿਆਨਕ ਨਜ਼ਰੀਏ ਦੇ ਪਸਾਰ, ਜਾਤ ਜਾਂ ਲਿੰਗ ਆਧਾਰਿਤ ਵਿਤਕਰੇ ਦੇ ਖ਼ਾਤਮੇ, ਸ਼ੋਸ਼ਣ ਰਹਿਤ ਜਮਹੂਰੀ, ਸਮਾਨਤਾਵਾਦੀ ਸਮਾਜ ਅਤੇ ਧਰਮ ਨਿਰਪੱਖ ਕੌਮ ਦੀ ਸਿਰਜਣਾ ਦੀ ਝੰਡਾਬਰਦਾਰ ਸੀ। ਪਿਛਲੇ ਪੰਜ ਦਹਾਕਿਆਂ 'ਚ ਇਹ ਸੁਪਨਾ ਤਾਰ-ਤਾਰ ਹੋ ਚੁੱਕਾ ਹੈ ਅਤੇ ਇਉਂ ਲਗਦਾ ਹੈ ਕਿ ਬੁਨਿਆਦਪ੍ਰਸਤ, ਵੱਖਵਾਦੀ ਅਸਹਿਣਸ਼ੀਲਤਾ, ਪ੍ਰਗਟਾਵੇ ਅਤੇ ਵਿਚਾਰਧਾਰਕ ਆਜ਼ਾਦੀ ਦੀ ਅਵੱਗਿਆ, ਭ੍ਰਿਸ਼ਟ ਅਫ਼ਸਰ ਤੇ ਸਿਆਸਤਦਾਨ, ਪਿੰਡ ਅਤੇ ਸ਼ਹਿਰਾਂ 'ਚ ਵਧ ਰਿਹਾ ਪਾੜਾ, ਜਮਹੂਰੀ ਪ੍ਰਕ੍ਰਿਆ ਦਾ ਪਤਨ, ਧਾਰਮਿਕ, ਸਿਆਸੀ ਤੇ ਆਰਥਿਕ ਸ਼ਕਤੀਆਂ ਦਾ ਗਠਜੋੜ, ਲੁੱਟ ਅਤੇ ਗ਼ਰੀਬੀ ਦੇ ਨਾਲ-ਨਾਲ ਤਰਕਸ਼ੀਲ ਅਤੇ ਵਿਗਿਆਨਕ ਵਤੀਰੇ ਦਾ ਨਿਖੇਧ ਚੜ੍ਹਤ ਵਿੱਚ ਹਨ ਅਤੇ ਉਨ੍ਹਾਂ ਨੇ ਜਮਹੂਰੀ ਸ਼ਕਤੀਆਂ ਨੂੰ ਵਿਗਾੜ ਦਿੱਤਾ ਹੈ। ਇਨ੍ਹਾਂ ਸ਼ਕਤੀਆਂ ਨੇ ਲੋਕਾਂ 'ਚ ਕਿਸਮ ਵਾਦ ਅਤੇ ਹਾਲਾਤ ਵਿਰੁੱਧ ਲਾਚਾਰੀ ਦੀ ਭਾਵਨਾ ਨੂੰ ਭਰਨ ਲਈ ਗਠਜੋੜ ਕੀਤਾ ਹੋਇਆ ਹੈ। ਮਨੁੱਖੀ ਕਦਰਾਂ ਕੀਮਤਾਂ ਅਤੇ ਸ਼ਾਨ ਨੂੰ ਪ੍ਰਣਾਇਆ ਕੋਈ ਵੀ ਸੰਵੇਦਨਸ਼ੀਲ ਵਿਅਕਤੀ ਇਸ ਸਥਿਤੀ ਨੂੰ ਸਹਿਣ ਨਹੀਂ ਕਰ ਸਕਦਾ। ਉਸ ਦਾ ਵਿਆਕੁਲ ਹੋਣਾ, ਵਿਚਾਰਾਂ, ਆਦਰਸ਼ਾਂ ਅਤੇ ਸੰਸਥਾਵਾਂ ਉੱਪਰ ਉਸਰੇ ਪ੍ਰਬੰਧ 'ਚ ਤਬਦੀਲੀ ਲਿਆਉਣ ਲਈ ਬਾਗ਼ੀ ਹੋਣਾ ਲਾਜ਼ਮੀ ਹੈ। ਇਹੀ ਕਾਰਣ ਹੈ ਕਿ ਭਾਰਤੀ ਉੱਪ ਮਹਾਂਦੀਪ ਦਾ ਇੱਕ ਤਿਹਾਈ ਹਿੱਸਾ ਅਜੇ ਵੀ ਬਗ਼ਾਵਤ ਦੇ ਜ਼ੇਰੇ ਅਸਰ ਹੈ।

ਸਮਾਜਿਕ ਹਾਲਾਤ ਇਤਫ਼ਾਕੀਆ ਨਹੀਂ ਹੁੰਦੇ। ਇਨ੍ਹਾਂ ਪਿੱਛੇ ਬਾਹਰੀ ਜਾਂ ਅੰਦਰੂਨੀ ਘਟਕ ਕੰਮ ਕਰਦੇ ਹਨ। ਇੱਥੋਂ ਤੱਕ ਕਿ ਬਾਹਰੀ ਘਟਕਾਂ ਦੇ ਅਸਰ ਨੂੰ ਅੰਦਰਲੇ ਘਟਕਾਂ ਦਾ ਟਕਰਾਅ ਬਦਲ ਦਿੰਦਾ ਹੈ। ਇਸ ਲਈ ਅਜੋਕੀ ਸਥਿਤੀ ਦੀ ਜੜ੍ਹ ਲੱਭਣ ਲਈ ਅੰਦਰਝਾਤ, ਆਵਦੀ ਮਨੋਦਸ਼ਾ, ਸਮਾਜਿਕ ਵਿਗਿਆਨ, ਮੁੱਲ ਪ੍ਰਬੰਧ, ਰਵੱਈਆ ਅਤੇ ਕਾਰਜ, ਸੰਸਥਾਵਾਂ ਅਤੇ ਉਨ੍ਹਾਂ ਦੀ ਕਾਰਕਰਦਗੀ ਦੇ ਵਿਸ਼ਲੇਸ਼ਣ ਦੀ ਲੋੜ ਹੈ। ਕਿਸੇ ਸਮਾਜ ਦੇ ਹੁੰਗਾਰੇ ਦਾ ਰੂਪ ਉਸ ਵੇਲੇ ਦੀਆਂ ਸਮਾਜਿਕ ਹਾਲਤਾਂ ਦੀ ਉਪਜ ਹੁੰਦਾ ਹੈ। ਗਾਲਟੰਗ ਅਨੁਸਾਰ ਛੇ ਸ਼੍ਰੇਣੀਆਂ, ਤਿੰਨ ਤੱਤ (ਸਮਾਂ, ਸਪੇਸ ਤੇ ਬੋਧ) ਅਤੇ ਤਿੰਨ ਤਰ੍ਹਾਂ ਦੇ ਰਿਸ਼ਤੇ ਹੁੰਦੇ ਹਨ। ਮਨੁੱਖ ਦਾ ਮਨੁੱਖ ਨਾਲ, ਮਨੁੱਖ ਦਾ ਕੁਦਰਤ ਨਾਲ ਅਤੇ ਮਨੁੱਖ ਦਾ 'ਪ੍ਰਮਾਤਮਾ' ਨਾਲ। ਹਰ ਇੱਕ ਅੱਗੇ ਦੋ ਕਿਸਮਾਂ 'ਚ ਵੰਡਿਆ ਜਾਂਦਾ ਹੈ। ਜਿਨ੍ਹਾਂ 'ਚੋਂ ਇੱਕ ਰਵਾਇਤੀ ਮੁੱਲ ਪ੍ਰਬੰਧਾਂ ਦੇ ਹੱਕ 'ਚ ਖੜ੍ਹਦਾ ਹੈ ਤੇ ਦੂਸਰਾ ਆਧੁਨਿਕ ਜਾਂ ਤਰੱਕੀ ਪਸੰਦ ਵਿਅਕਤੀ ਦੀ ਗੱਲ ਕਰਦਾ ਹੈ। ਉਦਾਹਰਣ ਵਜੋ ਆਮ ਭਾਰਤੀ ਸੋਚਦਾ ਹੈ ਕਿ **ਸਮਾਂ ਚੱਕਰ ਦੇ ਵਿੱਚ ਗਤੀ ਕਰਦਾ ਹੈ। ਜੀਵਨ ਅਤੇ ਘਟਨਾਵਾਂ ਵੀ ਇਸੇ ਢੰਗ ਨਾਲ ਵਾਪਰਦੀਆਂ ਹਨ।** ਭਾਵ ਤਬਦੀਲੀ ਜਾਂ ਵਿਕਾਸ ਦੀ ਕੋਈ ਸੰਭਾਵਨਾ ਨਹੀਂ ਅਤੇ ਬੰਦਾ ਕਿਸਮਤ ਦੀਆਂ ਜ਼ੰਜੀਰਾਂ ਤੋਂ ਨਹੀਂ ਬਚ ਸਕਦਾ। ਤਰੱਕੀ ਲਈ ਪ੍ਰੇਰਨਾ ਅਤੇ ਮਨੁੱਖੀ ਕੋਸ਼ਿਸ਼ਾਂ ਨਾਲ ਮਨੁੱਖੀ ਜ਼ਿੰਦਗੀ ਨੂੰ ਬਿਹਤਰ ਬਣਾਉਣ ਲਈ ਸਮੇਂ ਦੇ ਰੇਖਾਕਾਰ Lineal ਸੰਕਲਪ ਨੂੰ ਅਪਨਾਉਣ ਦੀ ਲੋੜ ਹੈ। ਇਸੇ ਤਰ੍ਹਾਂ ਮਾਨਵਵਾਦੀ, ਧਰਮ ਨਿਰਪੇਖ਼ ਅਤੇ ਵਿਸ਼ਵ ਸਮਾਜ ਲਈ ਖ਼ਲਾਅ ਦੇ ਵਿਆਪਕ ਸੰਕਲਪ ਦੀ ਲੋੜ ਹੈ। ਇਹ ਜ਼ਰੂਰੀ ਹੈ ਕਿ ਸਾਡਾ ਵਿਸ਼ਵਾਸ ਹੋਵੇ ਕਿ ਅਸੀਂ ਸਮਾਜ ਜਾਂ ਮੁਲਕ ਦੇ ਕਿਸੇ ਵੀ ਹਿੱਸੇ 'ਚ ਧਰਮ, ਮੱਤ, ਜਨਮ ਦੇ ਥਾਂ, ਵਰਗ ਆਧਾਰਿਤ ਵਿਤਕਰੇ ਤੋਂ ਬਿਨਾਂ ਰਹਿ ਸਕਦੇ ਹਾਂ। ਦਲਿਤਾਂ ਨੂੰ ਆਪਣੇ ਵਿਹੜਿਆਂ 'ਚ ਰਹਿਣਾ ਚਾਹੀਦਾ ਹੈ ਤੇ ਸਾਡੇ ਸੋਮਿਆਂ ਤੋਂ ਪਾਣੀ ਨਹੀਂ ਲੈਣਾ ਚਾਹੀਦਾ। ਮੁਸਲਮਾਨਾਂ ਲਈ ਇਸ ਮੁਲਕ 'ਚ ਕੋਈ ਥਾਂ ਨਹੀਂ ਜਾਂ ਉਨ੍ਹਾਂ ਨੂੰ ਹਿੰਦੂਆਂ ਦੇ ਥੱਲੇ ਲੱਗ ਕੇ ਰਹਿਣਾ ਚਾਹੀਦਾ ਹੈ। ਮੁਸਲਮਾਨਾਂ ਦਾ ਆਪਣਾ ਕਾਨੂੰਨ ਹੋਵੇ, ਇਹ ਜਾਂ ਉਹ ਭਾਈਚਾਰਾ ਆਪੋ ਆਪਣਾ ਵਿਧਾਨ ਰੱਖੇ ਆਦਿ ਉਦਾਹਰਣਾਂ ਦੱਸਦੀਆਂ ਹਨ ਕਿ ਸਾਡਾ ਸਪੇਸ ਬਾਰੇ ਨਜ਼ਰੀਆ ਵਿਸ਼ਵ ਵਿਆਪੀ ਨਹੀਂ। ਕਿਸੇ ਫ਼ਿਰਕੇ ਵੱਲੋਂ ਆਵਦੇ ਮੈਂਬਰਾਂ ਦੇ ਵੱਖਰੇ ਪਛਾਣ ਚਿੰਨ੍ਹ ਜਿਵੇਂ ਪਹਿਰਾਵਾ ਆਦਿ ਲਈ ਜ਼ਿੱਦ ਕਰਨਾ ਭਾਵੇਂ ਉਹ ਸਧਾਰਣ ਸੂਝ, ਸਥਾਨਕ ਕਾਨੂੰਨ ਜਾਂ ਮਨੁੱਖ਼ੀ ਹੱਕਾਂ ਦੇ ਖਿਲਾਫ਼ ਹੋਵੇ, ਇਹ ਦੱਸਦਾ ਹੈ ਕਿ ਸਪੇਸ ਬਾਰੇ ਸਾਡੀ ਪਹੁੰਚ ਵਿਸ਼ਵ ਵਿਆਪੀ ਨਹੀਂ। ਇਸ ਤਰ੍ਹਾਂ ਦਾ ਵੱਖਵਾਦ ਵਿਸ਼ਵ ਵਿਆਪੀ ਅਤੇ ਧਰਮ ਨਿਰਪੇਖ਼ ਸਪੇਸ ਦੇ ਹੱਕ 'ਚ ਖੜ੍ਹਨ ਵਾਲੇ ਦ੍ਰਿਸ਼ਟੀਕੋਣ ਦੇ ਵਿਕਾਸ ਲਈ ਸਹਾਈ ਨਹੀਂ ਹੁੰਦਾ। ਇਸ ਨੂੰ ਹੱਲਾਸ਼ੇਰੀ ਨਹੀਂ ਦੇਣੀ ਚਾਹੀਦੀ ਅਤੇ



ਇਸ ਰਵੱਈਏ ਨੂੰ ਬਦਲਣ ਲਈ ਮੁਹਿੰਮ ਵਿੱਢਣ ਦੀ ਲੋੜ ਹੈ। ਜੇ ਲੋੜ ਹੋਵੇ ਤਾਂ ਸਖ਼ਤ ਕਦਮ ਹੀ ਚੁੱਕਣੇ ਚਾਹੀਦੇ ਹਨ।

ਗਿਆਨ ਦੀ ਸੱਚਾਈ ਅਤੇ ਉਸ ਦੇ ਸੋਮੇ ਬਾਰੇ ਸੋਝੀ ਮਹੱਤਵਪੂਰਨ ਕਾਰਕ ਹੈ ਜੋ ਮਨੁੱਖ਼ੀ ਮਨ ਦੀ ਆਜ਼ਾਦੀ, ਖ਼ੋਜ ਅਤੇ ਗਿਆਨ ਦੇ ਦਿਸਹੱਦਿਆਂ ਨੂੰ ਚੌਰੇੜਾ ਕਰਨ ਲਈ ਆਧਾਰ ਬਣਦੇ ਹਨ। ਜੇ ਇਹ ਵਿਸ਼ਵਾਸ ਕੀਤਾ ਜਾਵੇ ਕਿ ਕੋਈ ਵਿਸ਼ੇਸ਼ ਪਵਿੱਤਰ ਕਿਤਾਬ ਜਿਵੇਂ ਗੀਤਾ, ਬਾਈਬਲ, ਕੁਰਾਨ ਜਾਂ ਕਿਸੇ ਦੇਵ ਪੁਰਸ਼ ਦੇ ਕਥਨ, ਬਿਨਾਂ ਕੋਈ ਕਿੰਤੂ ਪ੍ਰੰਤੂ ਕੀਤਿਆਂ ਮੰਨਣਯੋਗ ਹੋਣ ਤਾਂ ਉਹ ਸਮਾਜ ਵਿਨਾਸ਼ ਦੇ ਰਾਹ ਤੇ ਹੈ। ਉਸ ਸਮਾਜ ਵਿੱਚ ਰੂੜੀਵਾਦੀ ਵਿਚਾਰਾਂ, ਮਿੱਥਾਂ ਅਤੇ ਪ੍ਰਭਾਵਹੀਣ ਗੱਲਾਂ ਦੀ ਲਾਗ਼ ਰਹੇਗੀ ਅਤੇ ਉਹ ਮਨੁੱਖੀ ਖ਼ੁਸ਼ੀ 'ਚ ਵਾਧੇ ਤੇ ਤਰੱਕੀ ਤੋਂ ਵਿਛੁੰਨਿਆ ਰਹੇਗਾ। ਪਿਛਲਾ ਦਹਾਕਾ ਭਾਰਤ ਵਿੱਚ ਮੂਲਵਾਦੀ ਸ਼ਕਤੀਆਂ ਦੀ ਚੜ੍ਹਤ ਵੱਖ-ਵੱਖ 'ਸੰਤਾਂ' ਦੁਆਰਾ ਸੰਚਾਲਿਤ ਰਹੱਸਵਾਦੀ ਜਾਂ ਧਾਰਮਿਕ ਗਰੁੱਪਾਂ ਦੇ ਮੈਂਬਰਾਂ ਦੀ ਗਿਣਤੀ 'ਚ ਵਾਧਾ, ਮੰਦਰਾਂ, ਮਸਜਿਦਾਂ ਦੀ ਉਸਾਰੀ ਜਾਂ ਪੁਰਾਤਨ ਮੰਦਰਾਂ ਮਸਜਿਦਾਂ ਨੂੰ ਸਾਂਭਣ ਦੀਆਂ ਲਹਿਰਾਂ, ਵਧ ਰਹੀ ਧਾਰਮਿਕ ਅਸਹਿਣਸ਼ੀਲਤਾ, ਫ਼ਿਰਕੂ ਨਫ਼ਰਤ ਅਤੇ 'ਧਾਰਮਿਕ ਭਾਵਨਾਵਾਂ ਨੂੰ ਠੇਸ' ਦੇ ਨਾਂ ਤੇ ਕਾਨੂੰਨੀ ਕਾਰਵਾਈਆਂ, ਜਾਅਲੀ ਵਿਗਿਆਨ ਵਾਲੇ ਵਸਤੂ ਸ਼ਾਸਤਰ ਅਤੇ ਜੋਤਿਸ਼ ਆਧਾਰਿਤ ਕੋਈ ਸਮਾਜਿਕ ਵਿਵਹਾਰ ਤੈਅ ਕਰਨ ਦੀਆਂ ਕਰਤੂਤਾਂ ਨਾਲ ਭਰਿਆ ਹੋਇਆ ਹੈ। ਇਸ ਤੋਂ ਪਤਾ ਲਗਦਾ ਹੈ ਕਿ ਪੂਰਵ ਪੁਨਰ ਜਾਗਰਣ ਦੀ ਲਹਿਰ, ਤਰਕਸ਼ੀਲ ਅਤੇ ਧਰਮ ਨਿਰਪੱਖ ਲੋਕਾਚਾਰ ਦਾ ਵਿਕਾਸ ਪਿਛਾਂਹਖਿੱਚੂ ਲਹਿਰਾਂ ਦੇ ਚਿੱਕੜ 'ਚ ਫਸ ਗਿਆ ਹੈ ਜਿੰਨ੍ਹਾਂ ਨੂੰ ਹੁਣੇ-ਹੁਣੇ ਚੱਲੇ ਪ੍ਰਭਾਵਸ਼ਾਲੀ ਮੀਡੀਆ ਦੀ ਵਰਤੋਂ ਤੇ ਸਿਆਸੀ ਸਰਪ੍ਰਸਤੀ ਨੇ ਤਕੜਾ ਕੀਤਾ ਹੈ। ਇਉਂ ਲਗਦਾ ਹੈ, ਮੌਜੂਦਾ ਸਮਾਜਿਕ ਸਿਆਸੀ ਦਸ਼ਾ ਅਤੇ ਪ੍ਰਬੰਧ ਵਿੱਚ ਇਨ੍ਹਾਂ ਸ਼ਕਤੀਆਂ ਦੇ ਗ਼ਲਬੇ ਤੋਂ ਛੁਟਕਾਰਾ ਪਾਉਣਾ ਸੰਭਵ ਨਹੀਂ।

ਅਸਲ ਵਿੱਚ ਪਹੁੰਚ 'ਚ ਤਬਦੀਲੀ ਲਈ ਸਭਿਆਚਾਰਕ ਪੁਨਰਜਾਗਰਨ ਦੀ ਲੋੜ ਹੈ ਜੋ ਸਿੱਖਿਆ ਲਹਿਰ ਰਾਹੀਂ ਤਰਕਸ਼ੀਲ ਤੇ ਵਿਗਿਆਨਕ ਸੁਭਾਅ ਨੂੰ ਦਿਮਾਗ਼ਾਂ 'ਚ ਬਿਠਾ ਕੇ ਪੂਰੀ ਕੀਤੀ ਜਾ ਸਕਦੀ ਹੈ। ਅਜਿਹਾ ਪ੍ਰਬੰਧ ਜੋ ਸਿਆਸੀ ਵਿਸ਼ੇਸ਼ ਵਰਗ ਦੀ ਸਹਾਇਤਾ ਨਾਲ ਚਲਦਾ ਹੈ, ਉਸ ਦੇ ਗ਼ਲਬੇ ਨੂੰ ਤੋੜਨ ਲਈ ਹਿੰਸਕ ਇਨਕਲਾਬ ਦੀ ਜਰੂਰਤ ਹੈ। ਇੱਥੇ ਕੁਝ ਪੂਰਵ ਸੰਕੇਤ ਦਿਖਾਈ ਦਿੰਦੇ ਹਨ। ਜਿੰਨ੍ਹਾਂ ਤੋਂ ਲਗਦਾ ਹੈ ਕਿ ਭਾਰਤੀ ਸਮਾਜ ਹੁਣ ਉਸ ਪੜਾਅ ਤੇ ਪਹੁੰਚ ਗਿਆ ਹੈ। ਕੱਟੜ ਧਾਰਮਿਕ ਮੂਲਵਾਦੀ ਸ਼ਕਤੀਆਂ ਅਤੇ ਹਿੰਸਕ ਸੰਘਰਸ਼ ਨਾਲ ਤਬਦੀਲੀ ਦੇ ਸਮਰਥਕਾਂ ਵਿਚਕਾਰ ਪਾੜੇ ਨੇ ਲਕੀਰ ਖ਼ਿਚ ਦਿੱਤੀ ਹੈ। ਉਦਾਰਵਾਦੀ ਧਿਰਾਂ ਦਾ ਪ੍ਰਭਾਵ ਖੁਰ ਗਿਆ ਅਤੇ ਉਹ ਹਾਸ਼ੀਏ ਤੇ ਚਲੀਆਂ ਗਈਆਂ। ਸਾਰੀਆਂ ਆਧੁਨਿਕ ਕੌਮਾਂ 'ਚ ਅਨੇਕ ਸਭਿਆਚਾਰ ਵਰਗ ਹਨ। ਭਾਰਤੀ ਮਹਾਂਦੀਪ ਇਨ੍ਹਾਂ ਨਾਲ ਭਰਿਆ ਪਿਆ ਹੈ। ਅਜਿਹੇ ਸਮਾਜ 'ਚ ਕੌਮ ਦੀ ਉਸਾਰੀ ਲਈ ਧਾਰਮਿਕ ਆਚਾਰ ਦੇ ਅਸਰ ਨੂੰ ਨਾਕਾਰ ਕੇ ਅਤੇ ਇਨ੍ਹਾਂ ਦੇ ਏਕੀਕਰਨ ਲਈ ਧਰਮ ਨਿਰਪੇਖ ਪਹੁੰਚ ਅਪਨਾਉਣ ਦੀ ਲੋੜ ਹੈ। ਅਸੀਂ ਧਰਮ ਨਿਰਪੇਖਤਾ ਦੇ ਦਾਅਵੇਦਾਰ ਹਾਂ ਪਰ ਸਾਡੀ ਧਰਮ ਨਿਰਪੇਖਤਾ ਦੀ ਪ੍ਰੀਭਾਸ਼ਾ, ਧਾਰਮਿਕ ਵੰਨਗੀਆਂ ਦਾ ਨਿਖੇਧ ਨਹੀਂ ਸਗੋਂ ਉਨ੍ਹਾਂ ਨਾਲ ਸਮਝੌਤਾ ਹੈ। ਧਰਮ ਨਿਰਪੇਖਤਾ ਦੀ ਇਸ ਗ਼ਲਤ ਵਿਆਖਿਆ ਨੇ, ਸਭਿਆਚਾਰਕ ਪੁਨਰ ਜਾਗਰਣ ਦੀ ਪ੍ਰਕ੍ਰਿਆ ਨੂੰ ਲੀਹੋਂ ਲਾਹਿਆ ਹੈ ਜਿਸ ਨਾਲ ਵੱਖਵਾਦੀ ਤਾਕਤਾਂ ਨੂੰ ਤਕੜੇ ਹੋਣ ਦਾ ਮੌਕਾ ਮਿਲਿਆ ਹੈ। ਸਮੇਂ ਦੇ ਵਹਿਣ ਨਾਲ, ਪਛਾਣ ਦੀ ਖ਼ੋਜ 'ਚੋਂ, ਸਿਆਸੀ ਸੱਤਾ ਦੀ ਪ੍ਰਾਪਤੀ ਜਾਂ ਹੋਰ ਲਾਭ ਲੈਣ ਲਈ ਫਿਰਕੂ ਪਾਲਾਬੰਦੀਆਂ ਨੂੰ ਬਲ ਮਿਲਿਆ ਹੈ। ਇਨ੍ਹਾਂ ਵੱਖਵਾਦੀ ਗਰੁੱਪਾਂ ਨੇ ਆਪਣੀ ਵੱਖਰੀ ਸਭਿਆਚਾਰਕ ਪਛਾਣ ਦੀ ਰਾਖੀ ਦੇ ਨਾਂ ਤੇ ਵਿਸ਼ੇਸ਼ ਅਧਿਕਾਰਾਂ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ ਹੈ। ਉਨ੍ਹਾਂ ਦੇ ਬਹੁਤੇ ਵਿਧਾਨ ਅਤੇ ਆਚਾਰ ਗੈਰ ਜਮਹੂਰੀ ਤੇ ਮਾਨਵ ਵਿਰੋਧੀ ਹਨ। ਇਸ ਨਾਲ ਕੌਮ ਉਸਾਰੀ ਦੀਆਂ ਸ਼ਕਤੀਆਂ ਦੀ ਥਾਂ ਵੱਖਵਾਦੀ ਅਤੇ ਗ਼ੈਰ ਜਮਹੂਰੀ ਧਿਰਾਂ ਤਕੜੀਆਂ ਹੋਈਆਂ ਹਨ।

ਧਰਮ ਨਿਰਪੇਖ਼ਤਾ ਦੀ ਇਸ ਗ਼ਲਤ ਪ੍ਰੀਭਾਸ਼ਾ ਦਾ ਲਾਹਾ ਲੈਂਦਿਆਂ ਧਾਰਮਿਕ ਆਗੂਆਂ ਨੇ ਵਿੱਦਿਅਕ, ਵਪਾਰਕ, ਜਥੇਬੰਦੀਆਂ, ਸਮਾਜਿਕ ਅਤੇ ਸਿਆਸੀ ਸੰਸਥਾਵਾਂ 'ਚ ਘੁਸਪੈਠ ਕਰ ਲਈ ਹੈ ਤੇ ਆਪਣਾ ਗਲਬਾ ਸਥਾਪਤ ਕਰ ਲਿਆ ਹੈ। ਉਹ ਆਰਥਿਕ ਤੌਰ ਤੇ ਹੀ ਖੁਸ਼ਹਾਲ ਨਹੀਂ ਹੋਏ ਸਗੋਂ ਉਨ੍ਹਾਂ ਦੀ ਮਾਰ ਵੀ ਵਧ ਗਈ ਹੈ। ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਇਸ ਮੁਲਕ 'ਚ ਸਭ ਤੋਂ ਵੱਧ ਮਾਲੀਆ ਇਕੱਠਾ ਕਰਨ ਵਾਲੇ ਅਦਾਰੇ, ਸਨਅਤੀ ਜਾਂ ਵਪਾਰਕ ਘਰਾਣੇ ਨਹੀਂ ਸਗੋਂ ਧਾਰਮਿਕ ਸਥਾਨ ਹਨ। ਇਸ ਮੁਲਕ 'ਚ, ਜਿੱਥੇ ਆਰਥਿਕ ਵਾਧੇ ਦੀ ਦਰ ਥੱਲੇ ਹੈ, ਇੱਥੇ ਕਰੋੜਾਂ ਹੀ ਦੇਵ ਪੁਰਸ਼ ਅਤੇ ਧਾਰਮਿਕ ਸੰਤ ਹਨ ਜੋ ਬਿਨਾਂ ਕੁਝ ਪੈਦਾ ਕੀਤਿਆਂ ਐਸ਼ਾਂ ਲੁੱਟ ਰਹੇ ਹਨ। ਕਰੋੜਾਂ ਰੁਪਏ ਲਾ ਕੇ ਧਾਰਮਕ ਸਥਾਨ ਉਸਾਰਨ ਦੀ ਹੋੜ ਲੱਗੀ ਹੋਈ ਹੈ ਜਦੋਂ ਕਿ ਲੱਖਾਂ ਪਿੰਡ ਸਕੂਲਾਂ, ਸਿਹਤ ਕੇਂਦਰਾਂ, ਪੀਣ ਯੋਗ ਪਾਣੀ ਜਾਂ ਗੁਸਲਖਾਨਿਆਂ ਵਰਗੀਆਂ ਬੁਨਿਆਦੀ ਸਹੂਲਤਾਂ ਤੋਂ ਸੱਖਣੇ ਹਨ। (ਹੈਰਾਨੀਆਂ ਦੀ ਹੈਰਾਨੀ ਇਹ ਹੈ ਕਿ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਦੀ ਥਾਂ, ਇੱਕ ਵਿਸ਼ੇਸ਼ ਥਾਂ ਤੇ ਮੰਦਰ ਦੀ ਉਸਾਰੀ ਇੱਕ ਮਹੱਤਵਪੂਰਨ ਸਿਆਸੀ ਮੁੱਦਾ ਬਣਿਆ

ਹੋਇਆ ਹੈ) ਇਉਂ ਲਗਦੈ, ਧਾਰਮਿਕ ਸਥਾਨ ਦੀ ਉਸਾਰੀ ਪਿੱਛੇ ਵਪਾਰਿਕ ਹਿਤ ਲੁਕੇ ਹੋਏ ਹਨ। ਧਾਰਮਿਕ ਸਥਾਨ ਲੋਕਾਂ ਨੂੰ ਖਿਚਦੇ ਹਨ ਜਿਨ੍ਹਾਂ 'ਚੋਂ ਭੇਟਾ ਦੇ ਰੂਪ 'ਚ ਵੱਧ ਆਮਦਨ ਹੁੰਦੀ ਹੈ, ਇਸ ਲਈ ਉਹ ਨਵੀਂ ਦੁਕਾਨ ਵਾਂਗ ਹਨ ਜੋ ਹੋਰ ਗਾਹਕਾਂ ਨੂੰ ਆਕਰਸ਼ਿਤ ਕਰਦੇ ਹਨ। ਇਹ ਸੱਚ ਹੈ ਕਿ ਕੁਝ ਧਾਰਮਿਕ ਸੰਸਥਾਵਾਂ ਦਾਨ ਰਾਹੀਂ ਮਾਨਵਵਾਦੀ ਸਹਾਇਤਾ ਵੀ ਕਰਦੀਆਂ ਹਨ ਪ੍ਰੰਤੂ ਉਹ ਧਨ, ਆਮਦਨ ਦਾ ਤੁੱਛ ਹਿਸਾ ਹੁੰਦਾ ਹੈ ਜੋ ਵਿਖਾਵੇ ਵਜੋਂ ਦਿੱਤਾ ਜਾਂਦਾ ਹੈ ਜਦੋਂ ਕਿ ਵੱਡਾ ਹਿੱਸਾ ਉਨ੍ਹਾਂ ਸੰਸਥਾਵਾਂ ਨੂੰ ਚਲਾਉਣ ਵਾਲਿਆਂ ਦੀਆਂ ਸਹੂਲਤਾਂ ਤੇ ਆਰਾਮ ਲਈ ਵਰਤਿਆ ਜਾਂਦਾ ਹੈ। ਵਰਤਣ ਵਾਲੀਆਂ ਚੀਜ਼ਾਂ ਜਿਵੇਂ ਘਿਓ, ਦੁੱਧ, ਤੇਲ, ਚੌਲ ਆਦਿ ਦਾ ਵੱਡਾ ਹਿਸਾ ਧਾਰਮਿਕ ਕਰਮ ਕਾਂਡਾਂ 'ਚ ਉਡਾਇਆ ਜਾਂਦਾ ਹੈ ਜਦੋਂ ਕਿ ਕਰੋੜਾਂ ਲੋਕ ਗਰੀਬੀ ਦੀ ਰੇਖਾ ਤੋਂ ਥੱਲੇ ਰਹਿ ਰਹੇ ਹਨ।

ਇਸ ਦਾ ਕੁੰਡਾ ਮੁਲਕ ਦੀ ਆਰਥਿਕਤਾ ਤੇ ਵੀ ਨਹੀਂ ਹੁੰਦਾ ਸਗੋਂ ਸਾਡੇ ਵਿਸ਼ਵਾਸ ਪ੍ਰਬੰਧ ਦੇ ਖੇਤਰ ਵਿੱਚ ਇਸ ਦਾ ਬਹੁਤ ਮਾੜਾ ਅਸਰ ਹੁੰਦਾ ਹੈ। ਉਹ ਤਰਕਸ਼ੀਲ ਤੇ ਵਿਗਿਆਨਕ ਸੁਭਾਅ ਦੇ ਵਿਕਾਸ ਨੂੰ ਰੋਕਦੇ ਹੀ ਨਹੀਂ, ਲੀਹੋਂ ਵੀ ਲਾਹੁੰਦੇ ਹਨ। ਉਹ 'ਪ੍ਰਮਾਤਮਾ' ਦੀ ਹੋਂਦ ਵਿੱਚ ਵਿਸ਼ਵਾਸ ਦਾ ਪ੍ਰਚਾਰ ਕਰਦੇ ਹਨ, ਜੋ ਲੋਕਾਂ ਦੀ ਕਿਸਮਤ ਅਤੇ ਜ਼ਿੰਦਗੀ ਨੂੰ ਸੰਚਾਲਿਤ ਕਰਦਾ ਹੈ। ਅਜਿਹੇ ਵਿਸ਼ਵਾਸ, ਮਨੁੱਖੀ ਉੱਦਮ ਅਤੇ ਵਿਉਂਤ ਨਾਲ ਲੋਕਾਂ ਦੀ ਖੁਸ਼ਹਾਲੀ ਲਈ ਕੁਝ ਕਰਨ ਦੀ ਪ੍ਰੇਰਣਾ ਦਾ ਸਾਹ ਸਤ ਖਿੱਚ ਲੈਂਦੇ ਹਨ। ਇਹ ਮਨੁੱਖ ਨੂੰ ਦੁਜੈਲੀ ਥਾਂ ਤੇ ਪਿਛਾਂਹ ਧੱਕ ਦਿੰਦੇ ਹਨ ਅਤੇ ਉਸ ਨੂੰ ਕਿਸੇ ਪਰਾ ਸ਼ਕਤੀ ਦੇ ਹੱਥਾਂ ਵਿੱਚ ਖੇਡਣ ਵਾਲਾ ਖਿਡੌਣਾ ਬਣਾ ਦਿੰਦੇ ਹਨ। ਮਨੁੱਖੀ ਸ਼ਾਨ ਦੀ ਭਾਵਨਾ ਦੇ ਵਿਕਾਸ ਲਈ ਇਹ ਬਹੁਤ ਘਾਤਕ ਹੈ। ਸਰਕਾਰੀ ਮਸ਼ੀਨਰੀ ਦੀ ਮਾੜੀ ਕਾਰਗੁਜ਼ਾਰੀ ਕਾਰਣ, ਨਿਆਇਕ ਕਾਰਜਕਾਰੀ ਤੇ ਸਿਆਸੀ ਪ੍ਰਬੰਧ ਦੀ ਉਚਿੱਤਤਾ ਨੂੰ ਖ਼ੋਰਾ ਲੱਗਿਆ ਹੈ। ਜਿਸ ਨੇ ਲੋਕਾਂ ਵਿੱਚ ਵਿਚਾਰਗੀ ਅਤੇ ਨਿਰਾਸ਼ਤਾ ਨੂੰ ਵਧਾਇਆ ਹੈ।

ਸਾਡੇ ਰਾਜ ਪ੍ਰਬੰਧ ਦੀ ਅਸਫ਼ਲਤਾ ਏਨੀ ਸਾਫ਼ ਦਿਸਦੀ ਹੈ ਕਿ ਇਸ ਵਾਸਤੇ ਕੋਈ ਸਬੂਤ ਦੇਣ ਦੀ ਲੋੜ ਨਹੀਂ। ਜਮਹੂਰੀਅਤ ਇੱਕ ਅਜਿਹੀ ਜੀਵਨ ਜਾਂਚ ਅਤੇ ਬਣਤਰ ਹੈ ਜਿਹੜੀ ਲੋਕਾਂ ਨੂੰ ਫ਼ੈਸਲੇ ਲੈਣ ਦੀ ਪ੍ਰਕ੍ਰਿਆ 'ਚ ਭਾਗੀਦਾਰ ਬਣਾਉਂਦੀ ਹੈ। ਹਰ ਕੋਈ ਜਾਣਦਾ ਹੈ ਕਿ ਲੋਕਾਂ 'ਚ ਜਮਹੂਰੀ ਭਾਵਨਾ ਤੇ ਮੁੱਲ ਪ੍ਰਬੰਧ ਸੰਚਾਰ ਕਰਨਾ ਇੱਕ ਮੱਠਾ ਸੱਭਿਆਚਾਰਕ ਵਰਤਾਰਾ ਹੈ ਅਤੇ ਇਸ ਤੇ ਸਮਾਂ ਲਗਦਾ ਹੈ। ਪਰੰਪਰਿਕ ਵਿਸ਼ਵਾਸਾਂ, ਧਾਰਮਿਕ ਵਿਅਕਤੀਆਂ ਅਤੇ ਕਾਰਜਾਂ ਤੋਂ ਵੱਖਰੇ ਵਿਚਾਰਾਂ ਪ੍ਰਤੀ ਅਸਹਿਣਸ਼ੀਲਤਾ 'ਚ ਵਾਧਾ ਹੋਇਆ ਹੈ। ਇਉਂ ਜਾਪਦਾ ਹੈ ਕਿ 'ਧਾਰਮਿਕ ਭਾਵਨਾ ਨੂੰ ਠੇਸ' ਦੇ ਨਾਂ ਤੇ ਰਾਜਾ ਰਾਮ ਮੋਹਨ ਰਾਏ, ਜਯੋਤੀਬਾ ਫੂਲੇ, ਦਯਾਨੰਦ ਸਮਾਜ ਸੁਧਾਰਕਾਂ ਅਤੇ ਅਲੋਚਕਾਂ 'ਚੋਂ ਜੇ ਹੁਣ ਕੋਈ ਆ ਜਾਏ ਤਾਂ ਉਨ੍ਹਾਂ ਤੇ ਵੀ ਅਜੋਕੇ ਕਾਨੂੰਨ ਅਧੀਨ ਫ਼ੌਜਦਾਰੀ ਮੁਕੱਦਮੇ ਚੱਲਣ।

ਇਹ ਮਾਹੌਲ, ਤਰਕਸ਼ੀਲ ਸੰਵਾਦ ਲਈ ਖ਼ੁਸ਼ਗਵਾਰ ਵਾਤਾਵਰਣ ਸਿਰਜਣ 'ਚ ਅੜਿੱਕਾ ਹੈ ਜੋ ਕਿ ਜਮਹੂਰੀਅਤ ਦਾ ਤੱਤ ਹੈ। ਲੋਕਾਂ ਦੀ ਅਰਥ ਭਰਪੂਰ ਭਾਗੀਦਾਰੀ ਨੂੰ ਵਧਾਉਣ ਵਿੱਚ ਅਜੋਕੇ ਜਮਹੂਰੀ ਪ੍ਰਬੰਧ ਦੀ ਕਾਰਜ ਪ੍ਰਣਾਲੀ ਅਸਫਲ ਹੋਈ ਹੈ। ਲੋਕਾਂ ਦਾ ਵੱਡਾ ਹਿਸਾ ਬੇਗਾਨਗੀ ਦਾ ਸ਼ਿਕਾਰ ਹੋ ਗਿਆ ਹੈ। ਜਮਹੂਰੀਅਤ, ਸੱਤਾ ਹਥਿਆਉਣ ਵਾਲਿਆਂ ਦਾ ਅਖਾੜਾ ਬਣ ਚੁੱਕੀ ਹੈ। ਸੱਤਾ ਹਥਿਆਉਣ ਲਈ ਧੱਕੇਸ਼ਾਹੀ, ਪੈਸਾ, ਫਿਰਕੂ ਨਫ਼ਰਤ ਅਤੇ ਵੱਖ-ਵਾਦੀ ਵਫ਼ਾਦਾਰੀਆਂ ਨੂੰ ਇਸ ਹੱਦ ਤੱਕ ਵਰਤਿਆ ਜਾ ਰਿਹਾ ਹੈ ਕਿ ਸਿਆਸਤ ਅਪਰਾਧੀਆਂ ਤੇ ਬਦਮਾਸ਼ਾਂ ਦੀ ਪਹਿਲੀ ਪਨਾਹਗਾਰ ਬਣ ਗਈ ਹੈ। ਅਪਰਾਧੀ ਪਿਛੋਕੜ ਵਾਲੇ ਪ੍ਰਤੀਨਿਧੀਆਂ ਦੀ ਗਿਣਤੀ 'ਚ ਵਾਧਾ ਅਤੇ ਘਟ ਰਹੀ ਵੋਟ ਗਿਣਤੀ ਸਾਡੀ ਜਮਹੂਰੀਅਤ ਦੀ ਉਚਿੱਤਤਾ ਦੇ ਪਤਨ ਦੇ ਸੂਚਕ ਹਨ।

ਜਦੋਂ ਕੌਮ, ਗਤੀਰੋਧਕ ਸੱਭਿਆਚਾਰਕ ਆਚਾਰ ਨਿਰਾਸ਼ਾਮਈ ਅਤੇ ਅਵੈੜੀਆਂ ਸੰਸਥਾਵਾਂ ਤੋਂ ਪੈਦਾ ਹੋਈ ਅਵਸਥਾ 'ਚੋਂ ਗੁਜਰ ਰਹੀ ਹੋਵੇ ਤਾਂ ਇੱਕ ਤਿੱਖੇ ਵਿਗੋਚੇ ਦਾ ਅਹਿਸਾਸ ਪੈਦਾ ਹੁੰਦਾ ਹੈ ਜੋ ਹਿੰਸਾ ਦਾ ਜਨਮ ਦਾਤਾ ਹੈ। ਹਿੰਸਕ ਇਨਕਲਾਬਾਂ ਦੇ ਇਤਿਹਾਸ ਅਤੇ ਖ਼ੂਨ ਖ਼ਰਾਬੇ ਦੇਖਦਿਆਂ ਕੋਈ ਵੀ ਤਰਕਸ਼ੀਲ ਵਿਅਕਤੀ, ਤਬਦੀਲੀ ਲਈ ਹਿੰਸਕ ਉਥਲਪੁਥਲ ਦੀ ਵਕਾਲਤ ਨਹੀਂ ਕਰੇਗਾ ਪ੍ਰੰਤੂ ਜਦੋਂ ਹਾਲਾਤ ਤਰਕਹੀਣ ਹੋਣ, ਤਰਕਹੀਣ ਪਹੁੰਚ ਅਤੇ ਕਿਰਦਾਰ ਦਾ ਹੱਥ ਉੱਪਰ ਹੋਵੇ ਅਤੇ ਪਿਛਾਂਹ ਖਿੱਚੂ ਸ਼ਕਤੀਆਂ ਸੱਤਾ ਤੇ ਕਾਬਜ ਹੋਣ ਤਾਂ ਉਦੋਂ ਸ਼ਾਂਤੀਪੂਰਣ, ਜਮਹੂਰੀ ਢੰਗ ਤਰੀਕਿਆਂ ਨਾਲ ਤਰਕਹੀਣ ਅਤੇ ਅਣ ਮਨੁੱਖੀ ਸ਼ਕਤੀਆ ਦੀਆਂ ਜੰਜ਼ੀਰਾਂ ਨੂੰ ਨਹੀਂ ਤੋੜਿਆ ਜਾ ਸਕਦਾ। (ਰੈਡੀਕਲ ਹਿਊਮੈਨਿਸਟ 'ਚੋਂ)

**'ਲੋਕੋ ਜੋਤਿਸ਼ ਨਿਰਾ ਪਾਖ਼ੰਡ' ਗੀਤ ਤੇ ਡਾਲਰਾਂ ਦਾ ਮੀਂਹ**

ਮੋਗਾ, 7 ਅਗਸਤ (ਜਗਦੇਵ ਬਰਾੜ) – ਕੈਨੇਡਾ ਵਿਖੇ ਐਡਮਿੰਟਨ ਦੀ ਧਰਤੀ ਤੇ ਕਰਵਾਏ ਗਏ ਇੱਕ ਵੱਡੇ ਸ਼ੋਅ ਵਿੱਚ ਪੰਜਾਬੀ ਦੇ ਪ੍ਰਸਿੱਧ ਗਾਇਕ ਗਿੱਲ ਹਰਦੀਪ ਵੱਲੋਂ ਠਾਠਾਂ ਮਾਰਦੇ ਇਕੱਠ ਨੂੰ ਸੁਣਾਏ ਗਏ ਆਪਣੇ ਨਵੇਂ ਗੀਤ 'ਲੋਕੋ ਜੋਤਿਸ਼ ਨਿਰਾ ਪਾਖ਼ੰਡ' ਉੱਪਰ ਦਰਸ਼ਕਾਂ ਨੇ ਡਾਲਰਾਂ ਦਾ ਮੀਂਹ ਵਰ੍ਹਾ ਦਿੱਤਾ ਤੇ ਗਿੱਲ ਨੇ ਮੇਲਾ ਆਪਣੇ ਨਾਂ ਕਰ ਲਿਆ।



# ਨਾਮ ਦਾ ਜੰਜਾਲ

ਜਸਵੀਰ ਸਿੰਘ ਮੋਰੋਂ

ਮਨੂੰ ਸਿਮ੍ਰਤੀ ਦੇ ਵਿਧਾਨ ਨੇ ਕੰਮ ਆਧਾਰਿਤ ਜਾਤੀ ਵੰਡ ਕਰਕੇ ਮਨੁੱਖ਼ੀ ਸਮਾਜ ਨੂੰ ਜਾਤ-ਪਾਤ ਦੀਆਂ ਜੰਜ਼ੀਰਾਂ ਵਿੱਚ ਜਕੜ ਦਿੱਤਾ ਸੀ ਜੋ ਅੱਜ ਵੀ ਜਕੜਿਆ ਹੋਇਆ ਹੈ ਪ੍ਰੰਤੂ 'ਨਾਮ' ਦੇ ਜੰਜਾਲ ਨੇ ਮਨੁੱਖਾਂ ਅੰਦਰ ਇੱਕ ਹੋਰ ਨਵੀਂ ਵੰਡ ਪ੍ਰਣਾਲੀ ਸ਼ੁਰੂ ਕਰ ਦਿੱਤੀ ਹੈ। ਮਨੂੰ ਸਿਮ੍ਰਤੀ ਦੇ ਵਿਧਾਨ ਮੁਤਾਬਕ ਜਾਤੀ ਵੰਡ ਨੂੰ ਖ਼ਤਮ ਕਰਨ ਦੇ ਯਤਨ ਅਜੇ ਮੁਢਲੇ ਦੌਰ ਵਿੱਚ ਹੀ ਘੁੰਮ ਰਹੇ ਹਨ ਪਰ ਨਵੀਂ ਸਮੱਸਿਆ ਨੇ ਪਹਿਲੇ ਸੰਘਰਸ਼ ਨੂੰ ਲੀਰੋ ਲੀਰ ਕਰਨ ਦਾ ਹੀ ਨਹੀਂ ਸਗੋਂ ਖ਼ਤਮ ਕਰਨ ਦਾ ਕਾਰਜ ਸ਼ੁਰੂ ਵੀ ਕਰ ਦਿੱਤਾ ਹੈ। ਅਜੇ ਜਾਤੀ ਵੰਡ ਦੀਆਂ ਜੰਜ਼ੀਰਾਂ ਮਸਾਂ ਢਿੱਲੀਆਂ ਕੀਤੀਆਂ ਜਾ ਰਹੀਆਂ ਸਨ ਪਰ ਉਸ ਤੋਂ ਵੀ ਵੱਧ ਮਜ਼ਬੂਤ 'ਰੱਬ' ਦੇ ਜੰਜਾਲ ਦੀਆਂ ਜੰਜ਼ੀਰਾਂ ਦੀ ਪਕੜ ਲਗਾਤਾਰ ਵਧਦੀ ਜਾ ਰਹੀ ਹੈ। ਜਾਤਾਂ, ਧਰਮਾਂ ਤੋਂ ਸ਼ੁਰੂ ਹੋ ਕੇ ਹੁਣ ਗੋਤਾਂ ਤੇ ਡੇਰਿਆਂ ਦੇ ਨਾਂ ਤੇ ਲੋਕਾਂ 'ਚ ਵੰਡੀਆਂ ਪਾਈਆਂ ਜਾ ਰਹੀਆਂ ਹਨ। ਜਾਤਾਂ ਵਿੱਚੋਂ ਗੋਤਾਂ ਨੂੰ ਉਭਾਰਿਆ ਜਾ ਰਿਹਾ ਹੈ। ਇਸ ਤਰੀਕੇ ਮਨੁੱਖ਼ੀ ਵੰਡ ਨੂੰ ਹੋਰ ਪੱਕਾ ਤੇ ਗੁੰਝਲਦਾਰ ਕਰਨ ਦੇ ਯਤਨ ਜ਼ੋਰਾਂ ਤੇ ਹਨ। ਗੋਤਾਂ ਨਾਲ ਸਬੰਧਤ ਸਥਾਨਾਂ ਤੇ ਉੱਚੀਆਂ-ਉੱਚੀਆਂ ਇਮਾਰਤਾਂ ਉਸਾਰੀਆਂ ਜਾ ਰਹੀਆਂ ਹਨ। ਹਰ ਕੋਈ ਆਪਣੇ ਗੋਤ ਨੂੰ ਸ੍ਰੇਸ਼ਟ ਤੇ ਤਾਕਤਵਰ ਦੱਸ ਰਿਹਾ ਹੈ। ਗੋਤ ਆਧਾਰਿਤ ਝਗੜੇ ਤੇ ਧੜੇਬੰਦੀ ਵਧ ਰਹੀ ਹੈ। ਇੱਕ ਦੂਸਰੇ ਨੂੰ ਨੀਵਾਂ ਵਿਖਾਉਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ ਜਾ ਰਹੀ।

ਗੋਤਾਂ ਦੇ ਆਧਾਰ ਤੇ ਉਸਾਰੇ ਗਏ ਸਥਾਨ ਹੁਣ ਡੇਰਿਆਂ ਦਾ ਰੂਪ ਧਾਰਦੇ ਜਾ ਰਹੇ ਹਨ। ਕਿਸੇ ਵਿਚਾਰਧਾਰਾ ਦੀ ਬਜਾਏ ਹੁਣ ਡੇਰੇਦਾਰ, ਅਖ਼ੌਤੀ ਸੰਤ, ਬਾਬੇ ਦੇ ਨਾਂ ਤੇ ਲੋਕਾਂ ਨੂੰ ਜੋੜਿਆ ਜਾ ਰਿਹਾ ਹੈ ਜਿਨ੍ਹਾਂ ਦੇ ਧਾਰਮਿਕ ਸਮਾਗਮਾਂ ਵਿੱਚ ਮੁੱਖ ਤੌਰ ਤੇ ਨਾਮਦਾਨ ਪ੍ਰਾਪਤ ਕਰੋ, ਨਾਮ ਜਪੋ, ਗੁਰੂ ਵਾਲੇ ਬਣੋ, ਗੁਰੂ ਦਾ ਹੁਕਮ ਮੰਨੋ, ਪੂਰਨ ਗੁਰੂ ਦੇ ਲੜ ਲੱਗੋ ਤੇ ਸੇਵਾ ਕਰੋ ਆਦਿ ਵਿਸ਼ਿਆਂ ਤੇ ਵਿਚਾਰ ਚਰਚਾ ਕੀਤੀ ਜਾ ਰਹੀ ਹੈ। ਪੂਰਨ ਗੁਰੂ ਦੇ ਤੌਰ ਤੇ ਆਪਣੇ ਆਪ ਨੂੰ ਵਚਨਾਂ-ਪ੍ਰਵਚਨਾਂ, ਸਾਖੀਆਂ ਤੇ ਕਹਾਣੀਆਂ ਰਾਹੀਂ ਪੇਸ਼ ਤੇ ਸਿੱਧ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਉਂਜ ਭਾਵੇਂ ਪ੍ਰਚਾਰ ਤਾਂ ਇਹ ਵੀ ਕਰਦੇ ਹਨ ਕਿ ਅਸੀਂ ਮਨੁੱਖ਼ਤਾ ਦੀ ਭਲਾਈ ਵਾਸਤੇ ਕਾਰਜ ਕਰਦੇ ਹਾਂ ਤੇ ਸਾਰੇ ਧਰਮਾਂ ਦਾ ਸਤਿਕਾਰ ਕਰਦੇ ਹਾਂ ਪਰ ਅਮਲ ਵਿੱਚ ਅਜਿਹਾ ਨਹੀਂ ਹੈ। ਜੇ ਅਜਿਹਾ ਹੁੰਦਾ ਤਾਂ ਧਰਮ ਪਰਿਵਰਤਨ ਦੇ ਨਾਂ ਤੇ ਰੌਲਾ ਨਾ ਪੈਂਦਾ। ਅਸਲ ਵਿੱਚ ਹਰ ਇੱਕ ਧਰਮ ਦੂਜੇ ਧਰਮ ਤੋਂ, ਹਰ ਇੱਕ ਸੰਪਰਦਾ ਦੂਜੀ ਸੰਪਰਦਾ ਤੋਂ ਤੇ ਹਰੇਕ ਡੇਰਾ ਦੂਜੇ ਡੇਰੇ ਤੋਂ ਆਪਣੇ ਆਪ ਨੂੰ ਵੱਡਾ ਕਰਨ ਦੇ ਮਿਸ਼ਨ ਤੇ ਤੁਰਿਆ ਹੋਇਆ ਹੈ। ਦੂਜੇ ਤੋਂ ਵੱਡਾ, ਮਹਾਨ ਤੇ ਪ੍ਰਸਿੱਧ ਤਾਂ ਹੀ ਹੋਇਆ ਜਾ ਸਕਦਾ ਹੈ ਜੇਕਰ ਉਸ ਨੂੰ ਛੋਟਾ ਰਹਿਣ ਦਿੱਤਾ ਜਾਵੇ। ਉਸ ਦੇ ਵਾਧੇ ਵਿੱਚ ਰੁਕਾਵਟਾਂ ਖੜ੍ਹੀਆਂ ਕੀਤੀਆਂ ਜਾਣ। ਇਨ੍ਹਾਂ ਵਿਚਾਰਾਂ ਮੁਤਾਬਕ ਸਮਝ ਬਣਾ ਕੇ ਉਸ ਤੇ ਅਮਲ ਕੀਤਾ ਜਾ ਰਿਹਾ ਹੈ। ਚਾਹੀਦਾ ਤਾਂ ਇਹ ਹੈ ਕਿ ਆਪਣੇ ਧਰਮ, ਡੇਰੇ, ਸੰਪਰਦਾ ਦੇ ਚੰਗੇ ਆਦਰਸ਼ ਤੇ ਚੰਗੇ ਵਿਚਾਰਾਂ ਦੇ ਆਧਾਰ ਤੇ ਲੋਕ ਹਿਤ ਵਾਲੇ ਕੰਮ ਕਰਕੇ ਅੱਗੇ ਵਧਿਆ ਜਾਵੇ ਪ੍ਰੰਤੂ ਅਜਿਹਾ ਨਹੀਂ ਹੈ। ਟਕਰਾਵਾਂ ਨੂੰ ਖ਼ਤਮ ਨਹੀਂ ਕੀਤਾ ਜਾ ਰਿਹਾ ਸਗੋਂ ਹੋਰ ਅੜਿੱਕੇ ਪੈਦਾ ਕੀਤੇ ਜਾ ਰਹੇ ਹਨ ਜਿਨ੍ਹਾਂ ਦਾ ਸਿੱਟਾ ਆਪਸੀ ਤਕਰਾਰ, ਲੜਾਈਆਂ-ਝਗੜਿਆਂ ਤੋਂ ਹੁੰਦਾ ਹੋਇਆ ਕਤਲਾਂ ਤੱਕ ਜਾ ਪੁੱਜਦਾ ਹੈ। ਸਭ ਜਾਣਦੇ ਹਨ ਕਿ ਏਨੇ ਲੋਕ ਹੋਰ ਜੰਗਾਂ ਵਿੱਚ ਨਹੀਂ ਮਾਰੇ ਗਏ ਜਿੰਨੇ ਲੋਕ ਧਰਮਾਂ ਦੀਆਂ ਆਪਸੀ ਲੜਾਈਆਂ ਵਿੱਚ ਮਾਰੇ ਗਏ ਹਨ।

ਇੱਕ ਧਰਮ ਜਾਂ ਸੰਪਰਦਾ, ਡੇਰੇ ਵੱਲੋਂ ਅੰਨ੍ਹੀ ਸ਼ਰਧਾ ਵਾਲੇ ਸ਼ਰਧਾਲੂ ਪੈਦਾ ਕਰਨਾ ਇੱਕ ਤਰ੍ਹਾਂ ਨਾਲ ਲੜਾਈ ਝਗੜੇ ਦੀ ਨੀਂਹ ਤਿਆਰ ਕਰਨ ਦੇ ਬਰਾਬਰ ਹੈ। ਜੇਕਰ ਕੋਈ 'ਸੇਵਕ' ਆਪਣੇ ਧਰਮ, ਸੰਤ, ਬਾਬੇ ਦੀ ਵਿਚਾਰਧਾਰਾ ਬਾਰੇ ਚਰਚਾ ਕਰਨ ਲਈ ਵੀ ਤਿਆਰ ਨਹੀਂ ਤਾਂ ਜਨੂੰਨੀ ਸ਼ਰਧਾਲੂਆਂ ਦਾ ਝਗੜਾ ਹੋਣਾ ਲਾਜ਼ਮੀ ਹੈ। ਕਿਸੇ ਵੀ ਧਾਰਮਿਕ ਸਮਾਗਮ ਵਿੱਚ ਚਲੇ ਜਾਓ, ਉੱਥੇ ਸਿੱਧੇ-ਅਸਿੱਧੇ ਤੌਰ ਤੇ ਦੂਸਰੇ ਧਰਮਾਂ, ਡੇਰਿਆਂ, ਬਾਬਿਆਂ ਦੀ ਨਿਖ਼ੇਧੀ ਕੀਤੀ ਜਾਂਦੀ ਹੈ ਜਿਸ ਨਾਲ ਸ਼ਰਧਾਲੂਆਂ ਵਿੱਚ ਆਪਣੇ ਆਪ ਨੂੰ ਸ੍ਰੇਸ਼ਟ ਤੇ ਦੂਸਰਿਆਂ ਨੂੰ ਨੀਵੇਂ ਸਮਝਣ ਦਾ ਔਗੁਣ ਭਾਰੂ ਹੋਣ ਲਗਦਾ ਹੈ। ਸੋਚ ਵਿਚਾਰ ਇਸ ਪੱਧਰ ਤੱਕ ਪਹੁੰਚਾ ਦਿੱਤੀ ਜਾਂਦੀ ਹੈ ਕਿ ਉਹ ਆਪਣੇ ਡੇਰੇ ਤੇ ਧਰਮ ਦੇ 'ਸੇਵਕਾਂ' ਤੋਂ ਇਲਾਵਾ ਦੂਸਰਿਆਂ ਨੂੰ ਗੁਨਾਹਗਾਰ ਸਮਝਣ ਲੱਗ ਜਾਂਦੇ ਹਨ। ਸਿੱਟੇ ਵਜੋਂ ਜਦ ਕਿਤੇ ਵਿਚਾਰਧਾਰਕ ਜਾਂ ਕੋਈ ਹੋਰ ਗ਼ਲਤ ਫ਼ਹਿਮੀ ਖੜ੍ਹੀ ਹੁੰਦੀ ਹੈ ਤਾਂ ਉਹ ਆਪਣੇ ਮਨਾਂ 'ਚ ਪਹਿਲਾਂ ਹੀ ਦੋਸ਼ੀ ਦਾ ਸਰੂਪ ਬਣਾਈ ਬੈਠੇ ਲੋਕਾਂ ਨੂੰ ਸਜ਼ਾ ਦੇਣ ਲਈ ਤਤਪਰ ਹੋ ਜਾਂਦੇ ਹਨ। ਕਈ ਵਾਰ ਤਾਂ ਅਗਲੀਆਂ ਪੀੜ੍ਹੀਆਂ ਤੱਕ ਵੀ ਨਫ਼ਰਤ ਦਾ ਪਾੜਾ ਲਗਾਤਾਰ ਪਿਆ ਰਹਿੰਦਾ ਹੈ। ਬਹੁਤੇ ਡੇਰਿਆਂ ਤੇ ਧਰਮਾਂ ਦੀ ਵਿਚਾਰਧਾਰਾ ਨਿੱਜੀ

ਹਿਤ ਪੂਰਨ ਵਾਲੀ ਹੈ। ਉਹ ਇੱਕ ਪਰਿਵਾਰ ਦੀ ਜਾਇਦਾਦ ਹੀ ਬਣੇ ਹੋਏ ਹਨ। ਅਜਿਹੇ ਡੇਰਿਆਂ ਵਿੱਚ ਸ਼ਰਧਾਲੂਆਂ ਨੂੰ ਸਿਰਫ਼ 'ਚੰਗੇ ਸੇਵਕ' ਬਣਨ ਦੀ ਸਿੱਖਿਆ ਹੀ ਦਿੱਤੀ ਜਾਂਦੀ ਹੈ। ਉਹ ਹਰਗਿਜ਼ ਨਹੀਂ ਚਾਹੁੰਦੇ ਕਿ ਉਨ੍ਹਾਂ ਦੇ ਕਿਸੇ ਪੈਰੋਕਾਰ ਦੀ ਸਮਝ ਸੇਵਕ ਦੇ ਪੱਧਰ ਤੋਂ ਉੱਪਰ ਉੱਠੇ ਤੇ ਉਹ ਹੁਕਮ ਮੰਨਣ ਤੱਕ ਹੀ ਸੀਮਿਤ ਰਹਿਣ। ਸੇਵਕਾਂ ਨੂੰ ਵਾਰ-ਵਾਰ ਕਿਹਾ ਜਾਂਦਾ ਹੈ ਕਿ ਤੁਹਾਡੀ ਸਮਝ ਦਾ ਪੱਧਰ ਬਹੁਤ ਘੱਟ ਹੈ। ਏਨਾ ਨਹੀਂ ਕਿ ਤੁਸੀਂ ਪੂਰਨ ਗੁਰੂ ਦੀ ਪਛਾਣ ਕਰ ਸਕੋ। ਐਪਰ ਨਾਲ ਹੀ ਕਿਹਾ ਜਾਂਦਾ ਹੈ ਕਿ 'ਨਾਮ ਸ਼ਬਦ' ਪੂਰਨ ਗੁਰੂ ਤੋਂ ਹੀ ਪ੍ਰਾਪਤ ਕਰਨਾ ਚਾਹੀਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ 'ਪ੍ਰਮਾਤਮਾ' ਨੂੰ ਪਾਉਣਾ ਤੇ ਉਸ ਦੇ ਦਰਸ਼ਨ ਕਰਨਾ ਬਹੁਤ ਔਖਾ ਕੰਮ ਹੈ ਜਿਸ ਤੇ ਉਸ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਹ ਹੀ ਅਜਿਹਾ ਪ੍ਰਾਪਤ ਕਰ ਸਕਦਾ ਹੈ ਪਰ ਕ੍ਰਿਪਾ ਦ੍ਰਿਸ਼ਟੀ ਭਾਗਾਂ ਵਾਲਿਆਂ ਤੇ ਹੁੰਦੀ ਹੈ। ਕਹਿਣ ਦਾ ਭਾਵ ਸੇਵਕਾਂ, ਪੈਰੋਕਾਰਾਂ ਨੂੰ ਬਹਾਨੇ ਨਾਲ ਮੂਰਖ਼, ਕਮਜ਼ੋਰ, ਨਿਮਾਣੇ, ਨਿਤਾਣੇ, ਨਿਕਰਮੇ ਤੇ ਬੇਮੁਖ ਹੋਏ ਹੀ ਨਹੀਂ ਕਿਹਾ ਜਾਂਦਾ ਸਗੋਂ ਅਹਿਸਾਸ ਕਰਵਾ ਦਿੱਤਾ ਜਾਂਦਾ ਹੈ, ਜਿਸ ਕਾਰਣ ਡੇਰੇਦਾਰ, ਅਖ਼ੌਤੀ ਸੰਤ-ਬਾਬਾ ਸ਼ਰਧਾਲੂਆਂ ਨੂੰ ਹੋਰ ਵੀ ਉੱਚਾ, ਮਹਾਨ ਤੇ ਤਾਕਤਵਰ ਦਿਖਣ ਲੱਗ ਜਾਂਦਾ ਹੈ। ਉਹ ਆਪਣੀ 'ਸੁਰਤੀ' ਲਗਾਉਣ ਦੇ ਚੱਕਰ ਵਿੱਚ ਸੁਰਤ ਗਵਾ ਲੈਂਦੇ ਹਨ।

ਇਹ ਗੱਲ ਅਸੀਂ ਭਲੀ ਭਾਂਤ ਜਾਣਦੇ ਹਾਂ ਕਿ ਕਿਸੇ ਸਿੱਖਿਆਰਥੀ ਨੂੰ ਉਸਤਾਦ ਕੋਲ ਕੰਮ ਸਿੱਖਣ ਲਈ ਭੇਜਿਆ ਜਾਂਦਾ ਹੈ। ਇਸ ਲਈ ਨਹੀਂ ਭੇਜਿਆ ਜਾਂਦਾ ਕਿ ਉਹ ਸਿਰਫ਼ ਚਾਬੀ ਪਾਨੇ ਨਾਲ ਨਟ ਬੋਲਟ ਖੋਲ੍ਹਣ ਤੱਕ ਹੀ ਸੀਮਿਤ ਰਹਿਣ, ਸਗੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਕੰਮ ਵਿੱਚ ਪੂਰੀ ਮੁਹਾਰਤ ਹਾਸਲ ਕਰੇ। ਜੇਕਰ ਉਸਤਾਦ ਦੇ ਮਨ ਵਿੱਚ ਖ਼ੋਟ ਹੋਵੇ ਤਾਂ ਉਹ ਮਸ਼ੀਨ ਦੇ ਸਿਸਟਮ ਤੇ ਇੰਜਣ ਦੇ ਕਾਜ ਬਾਰੇ ਜਾਣਕਾਰੀ ਨਹੀਂ ਦੇਵੇਗਾ ਕਿਉਂਕਿ ਉਹ ਜਾਣਦਾ ਹੈ ਕਿ ਉਸ ਤੋਂ ਕੰਮ ਸਿੱਖ ਰਿਹਾ ਵਿਅਕਤੀ ਪੂਰੀ ਮੁਹਾਰਤ ਹਾਸਲ ਕਰਨ ਉਪਰੰਤ ਉਸ ਦੀ ਦੁਕਾਨ ਤੇ ਨਹੀਂ ਰਹੇਗਾ ਜਿਸ ਨਾਲ ਉਸ ਨੂੰ ਸਿੱਖਿਆਰਥੀ ਤੋਂ ਮਿਲਣ ਵਾਲੀ ਸੇਵਾ ਤੇ ਸਹਾਇਤਾ ਬੰਦ ਹੋ ਜਾਵੇਗੀ। ਅਜਿਹੀ ਸੋਚ ਮਨ ਵਿੱਚ ਰੱਖਣ ਵਾਲੇ ਉਸਤਾਦ ਕੋਲ ਜਾਣ ਵਾਲਾ ਸਿੱਖਿਆਰਥੀ ਹਮੇਸ਼ਾ ਸਿੱਖਿਆਰਥੀ ਹੀ ਰਹੇਗਾ ਜਿਵੇਂ ਡੇਰਿਆਂ ਤੇ ਸੇਵਾ ਤੇ ਸਿਮਰਨ ਦੇ ਚੱਕਰ ਵਿੱਚ ਪਾ ਕੇ ਰੱਖਿਆ ਗਿਆ ਹੈ। ਇਨ੍ਹਾਂ ਡੇਰੇਦਾਰਾਂ ਦੇ ਮਨ ਵਿੱਚ ਖ਼ੋਟ ਹੈ ਇਸ ਲਈ ਉਹ ਸਿਰਫ਼ ਸੱਚੇ ਸੇਵਕ ਬਣਨ ਦੀ ਹੀ ਸਿੱਖਿਆ ਦਿੰਦੇ ਹਨ, ਪ੍ਰਚਾਰ ਕਰਦੇ ਹਨ। ਇਸ ਦੇ ਨਾਲ ਹੀ ਆਪਣੇ ਆਪ ਨੂੰ ਸੇਵਕਾਂ ਤੋਂ ਉੱਚਾ ਰੱਖਣ ਬਾਰੇ ਵੀ ਯੋਜਨਾ ਬੱਧ ਤਰੀਕੇ ਨਾਲ ਨੀਵੇਂ, ਨਿਮਾਣੇ, ਨਿਤਾਣੇ, ਕਮਜ਼ੋਰ, ਮੂਰਖ਼ ਆਦਿ ਵਿਚਾਰ ਸੇਵਕਾਂ ਦੇ ਮਨ ਵਿੱਚ ਭਰਦੇ ਰਹਿੰਦੇ ਹਨ ਤਾਂ ਕਿ ਉਹ ਆਪਣੇ ਆਪ ਵੱਲ ਵੇਖ ਹੀ ਨਾ ਸਕਣ। 'ਫ਼ਲ ਨੀਵਿਆਂ ਰੁੱਖਾਂ ਨੂੰ ਮਿੱਠੇ ਲਗਦੇ...' ਵਰਗੀਆਂ ਧਾਰਨਾਵਾਂ ਪੜ੍ਹਦੇ ਰਹਿਣ, ਉਨ੍ਹਾਂ ਦੇ ਚਰਨਾਂ ਵਿੱਚ ਹੀ ਡੰਡੌਤ ਕਰੀ ਜਾਣ, ਕਿਧਰੇ ਪੈਰਾਂ ਭਾਰ ਬੈਠ ਜਾਂ ਖੜ੍ਹੇ ਨਾ ਹੋ ਜਾਣ ਤਾਂ ਕਿ ਉਨ੍ਹਾਂ ਦੀ ਨਜ਼ਰ ਆਲੇ ਦੁਆਲੇ ਕਿਤੇ ਹੋਰ ਨਾ ਚਲੀ ਜਾਵੇ। ਕਿਧਰੇ ਆਸੇ ਪਾਸੇ ਦੇਖ਼ ਕੇ ਉਨ੍ਹਾਂ ਦੀ ਸੋਚਣ ਸ਼ਕਤੀ ਦੁਬਾਰਾ ਕੰਮ ਨਾ ਕਰਨ ਲੱਗ ਪਵੇ। ਆਪ ਕਰੋੜਾਂ, ਅਰਬਾਂ ਦੀ ਜਾਇਦਾਦ ਦੇ ਮਾਲਕ ਬਣ ਕੇ ਵੀ ਹੋਰ ਵਾਧੇ ਲਈ ਯੋਜਨਾਵਾਂ ਉਲੀਕਦੇ ਹਨ ਪਰ ਸ਼ਰਧਾਲੂਆਂ ਦੇ ਜੀਣ ਵਿੱਚ ਕਿਸੇ ਤਰ੍ਹਾਂ ਦੀ ਕੋਈ ਖੁਸ਼ਹਾਲੀ ਆਵੇ ਇਸ ਬਾਰੇ ਕਿਸੇ ਧਰਮ, ਡੇਰੇ ਤੇ ਸੰਪਰਦਾ ਕੋਲ ਕੋਈ ਪ੍ਰੋਗਰਾਮ ਨਹੀਂ ਹੈ। ਸੇਵਕਾਂ ਨੂੰ ਉੱਪਰ ਵਾਲੇ 'ਰੱਬ' ਤੋਂ ਉਮੀਦ ਲਾ ਕੇ ਰਹਿਣ ਲਈ ਕਿਹਾ ਜਾ ਰਿਹਾ ਹੈ। ਉਸ ਦੀ ਪੂਰਤੀ ਲਈ ਆਰਤੀਆਂ, ਅਰਦਾਸਾਂ ਤੇ 'ਨਾਮ ਜਪੋ' ਦਾ ਲੜ ਫੜਾਇਆ ਹੋਇਆ ਹੈ ਜਿਵੇਂ ਕਾਰੂੰ ਦੇ ਖ਼ਜਾਨੇ ਦੀ ਚਾਬੀ ਹੋਵੇ ਪ੍ਰੰਤੂ ਆਪ ਥੱਲੇ ਵਾਲੇ (ਕਰਤਾ ਪੁਰਖ਼, ਸ਼ਰਧਾਲੂਆਂ) ਤੂੰ ਆਪਣੀ ਆਸ, ਉਮੀਦ ਕੋਟੇ ਲਾ ਕੇ ਪੂਰੀ ਕੀਤੀ ਜਾ ਰਹੀ ਹੈ ਕਿਉਂਕਿ ਆਪ ਇਨ੍ਹਾਂ ਨੂੰ ਕਿਸੇ ਦਾ ਪ੍ਰਮਾਤਮਾ ਤੇ ਕੋਈ ਭਰੋਸਾ ਨਹੀਂ ਹੈ। ਜੇਕਰ ਹੁੰਦਾ ਤਾਂ ਸੇਵਕਾਂ (ਕਰਤਾ ਪੁਰਖ) ਤੋਂ ਕੋਟੇ ਲਾ ਕੇ ਵਸਤਾਂ ਪ੍ਰਾਪਤ ਕਰਨ ਦੀ ਲੋੜ ਨਹੀਂ ਸੀ ਰਹਿਣੀ। ਬਾਕੀ ਰਹਿੰਦੀ ਕਸਰ ਇੱਕ ਦੂਜੇ ਦੇ ਡੇਰਿਆਂ, ਸਰਕਾਰੀ ਜ਼ਮੀਨਾਂ ਤੇ ਕਬਜ਼ੇ ਕਰਕੇ ਪੂਰੀ ਕਰਨ ਦੀ ਕੋਸ਼ਿਸ਼ ਵਿੱਚ ਰਹਿੰਦੇ ਹਨ। ਇਸ ਸਬੰਧੀ ਕਈ ਡੇਰੇਦਾਰਾਂ ਤੇ ਕੇਸ ਕਰਜ ਹਨ। ਇਹ ਸੱਚ ਅਖ਼ਬਾਰਾਂ ਤੇ ਟੀ.ਵੀ. ਚੈਨਲਾਂ ਰਾਹੀਂ ਰੋਜ਼ ਲੋਕਾਂ ਸਾਹਮਣੇ ਜ਼ਾਹਿਰ ਹੁੰਦਾ ਹੈ ਪਰ ਫਿਰ ਵੀ ਥੁੜ੍ਹਾਂ ਮਾਰੇ ਬੇਵੱਸ, ਬੀਮਾਰ ਤੇ ਭੋਲੇ ਭਾਲੇ ਲੋਕ ਨਾਮ ਦੇ ਜੰਜਾਲ ਵਿੱਚ ਫਸਦੇ ਜਾ ਰਹੇ ਹਨ। ਉਹ ਆਪਣੀ ਹਰ ਮੁਸ਼ਕਲ ਦਾ ਹੱਲ ਇਨ੍ਹਾਂ ਕੋਲ ਹੋਣ ਦੀ ਉਮੀਦ ਕਰਦੇ ਹਨ ਕਿਉਂਕਿ ਉਹ ਧਰਮ ਗੁਰੂਆਂ ਦੇ ਸ਼ਬਦ ਜਾਲ ਤੇ ਦਿਲ ਲੁਭਾਉਣ ਵਾਲੇ ਪ੍ਰਵਚਨਾਂ ਕਾਰਣ ਸੰਮੋਹਿਤ ਹੋ ਕੇ ਅੰਨ੍ਹੀ ਸ਼ਰਧਾ ਵਿੱਚ ਲੀਨ ਹੋ ਜਾਂਦੇ ਹਨ। ਫਿਰ 'ਨਾਮ ਦੇਣ ਵਾਲੇ' ਉਨ੍ਹਾਂ ਨੂੰ ਕਠਪੁਤਲੀ ਦੀ ਤਰ੍ਹਾਂ ਵਰਤਦੇ ਹਨ। ਉਨ੍ਹਾਂ ਨੂੰ ਸਿਰਫ਼ ਤੇ ਸਿਰਫ਼ ਹੁਕਮ ਮੰਨਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਕਿਸੇ ਵੀ ਗੱਲ ਤੇ ਕਿੰਤੂ ਪ੍ਰੰਤੂ ਕਰਨ ਨੂੰ ਉਲੰਘਣਾ ਮੰਨਿਆ ਜਾਂਦਾ ਹੈ। ਅਜਿਹਾ ਕਰਨ ਵਾਲੇ ਬੰਦੇ ਉਸ ਦਾ ਕਿਸੇ ਨਾ ਕਿਸੇ ਤਰ੍ਹਾਂ ਨੁਕਸਾਨ ਹੋਣ ਦਾ ਡਰਾਵਾ ਦਿੱਤਾ ਜਾਂਦਾ ਹੈ। ਉਸ ਨੂੰ ਅੰਨ੍ਹੀ ਸ਼ਰਧਾ ਵਾਲੇ ਸੇਵਕ ਵਾਰ-ਵਾਰ ਤਾਕੀਦ ਕਰਦੇ ਹਨ ਕਿ ਹੁਕਮਾਂ ਦੀ ਉਲੰਘਣਾ ਕਰਕੇ 'ਪਾਪਾਂ ਦਾ ਭਾਗੀ' ਨਾ ਬਣੀਂ।



ਨਾਮ ਲੈਣ ਵਾਲੇ ਜਿਉਂਦੇ ਬੰਦੇ ਨੂੰ ਬੁੱਤ ਬਣ ਕੇ ਰਹਿਣ ਦੀ ਪ੍ਰੇਰਣਾ ਹੀ ਨਹੀਂ ਸਗੋਂ ਹੁਕਮ ਦਿੱਤਾ ਜਾਂਦਾ ਹੈ ਤੇ ਧਮਕਾਇਆ ਜਾਂਦਾ ਹੈ। ਅਖ਼ੌਤੀ ਸੰਤ ਬਾਬੇ ਅਜਿਹੇ ਸੇਵਕਾਂ ਨੂੰ ਨਹੀਂ ਚਾਹੁੰਦੇ ਜੋ ਆਪਣੀ ਬੁੱਧੀ, ਸੋਚ ਤੇ ਸਮਝ ਨਾਲ ਏਨਾ ਕੁ ਵਿਚਾਰ ਸਕਣ ਕਿ ਬੰਦੇ ਤੇ ਬੁੱਤ ਵਿੱਚ ਕੀ ਫ਼ਰਕ ਹੈ। ਬੁੱਤ ਕੋਈ ਵਿਚਾਰ ਨਹੀਂ ਕਰ ਸਕਦਾ, ਬੁੱਤ ਮੁਰਦਾ ਹੁੰਦੇ ਹਨ ਪ੍ਰੰਤੂ ਇਹ ਡੇਰੇਦਾਰ ਜਿਉਂਦੇ ਜਾਗਦੇ ਲੋਕਾਂ ਨੂੰ ਬੁੱਤ ਬਣਾ ਦਿੰਦੇ ਹਨ।

ਧਰਮ ਗੁਰੂਆਂ ਦੇ ਸਮਾਗਮਾਂ ਵਿੱਚ ਪ੍ਰਚਾਰਿਆ ਜਾਂਦਾ ਹੈ 'ਮੇਰਾ ਸਤਿਗੁਰ ਯਾਰ ਗਰੀਬਾਂ ਦਾ' ਤੇ 'ਰੱਬ ਮਿਲਦਾ ਗਰੀਬੀ ਦਾਅਵੇ...' ਇਹ ਸਤਰਾਂ ਵਾਰ-ਵਾਰ ਸੁਣਾ ਕੇ ਸਾਖ਼ੀਆਂ ਰਾਹੀਂ ਸਮਝਾਈਆਂ ਜਾਂਦੀਆਂ ਹਨ ਤਾਂ ਕਿ ਸੇਵਕਾਂ ਦੀ ਸੋਚ ਇਸ ਪੱਧਰ ਤੱਕ ਨਾ ਪਹੁੰਚ ਜਾਵੇ ਕਿ ਉਹ ਵੀ ਜ਼ਿੰਦਗੀ ਜਿਉਣ ਦੀ ਤਾਂਘ ਰੱਖਣ ਲੱਗ ਪੈਣ ਪ੍ਰੰਤੂ ਆਪ ਹਰ ਤਰ੍ਹਾਂ ਦੀਆਂ ਸ਼ਾਹੀ ਸੁਖ਼ ਸਹੂਲਤਾਂ ਮਾਣਨ ਵਾਲੇ ਅਖ਼ੌਤੀ ਸੰਤ ਬਾਬੇ ਰੱਬ ਨੂੰ ਪ੍ਰਾਪਤ ਕਰਨ ਦਾ ਦਾਅਵਾ ਕਰਦੇ ਹਨ ਜਿਵੇਂ ਉਹ ਕਿਤੇ ਗੁਆਚਿਆ ਹੋਵੇ। ਜੇਕਰ ਰੱਬ ਗਰੀਬੀ ਦਾਅਵੇ ਹੀ ਮਿਲਦਾ ਹੈ ਤਾਂ ਉਹ ਕਿੰਨੇ ਗਰੀਬਾਂ ਦਾ ਯਾਰ ਹੈ। ਜੇਕਰ ਇਹ ਲਾਭ ਪ੍ਰਾਪਤ ਹੋਇਆ ਹੁੰਦਾ ਤਾਂ ਅੱਜ ਦੇਸ਼ ਵਿੱਚ ਗਰੀਬੀ ਨਾ ਹੁੰਦੀ ਜਿਹੜੀ ਦਿਨੋ ਦਿਨ ਵਧ ਰਹੀ ਹੈ। ਜੇਕਰ ਗਰੀਬੀ ਦੇ ਆਧਾਰ ਤੇ ਹੀ ਰੱਬ ਮਿਲਦਾ ਹੈ ਤਾਂ ਸ਼ਾਹੀ ਠਾਠ ਬਾਠ ਵਿੱਚ ਰਹਿਣ ਵਾਲੇ ਅਖ਼ੌਤੀ ਸੰਤ-ਬਾਬੇ ਤੇ ਡੇਰੇਦਾਰ ਕੁਫ਼ਰ ਤੋਲ ਰਹੇ ਹਨ ਕਿ ਉਨ੍ਹਾਂ ਨੇ 'ਪ੍ਰਮਾਤਮਾ' ਨੂੰ ਪਾ ਲਿਆ ਹੈ। ਧਰਮ ਗੁਰੂਆਂ ਦੇ ਚੇਲੇ ਕਹਿ ਸਕਦੇ ਹਨ ਕਿ ਉਹ ਤਾਂ ਮਨ ਦੀ ਹਲੀਮੀ, ਨਿਮਰਤਾ ਤੇ ਗਰੀਬੀ ਦੀ ਗੱਲ ਕਰਦੇ ਹਨ ਪ੍ਰੰਤੂ ਉਹ ਤਾਂ ਹੰਕਾਰ ਨਾਲ ਭਰੇ ਹੋਏ ਹਨ ਤੇ ਨਿੱਤ ਰੋਜ਼ ਇਸ ਦਾ ਵਿਖਾਵਾ ਕਰਦੇ ਹਨ।

ਅਖ਼ੌਤੀ ਧਰਮ ਗੁਰੂ ਆਪਣੇ ਸ਼ਰਧਾਲੂਆਂ ਨੂੰ ਗੁੰਮਰਾਹਕੁੰਨ ਪ੍ਰਵਚਨਾਂ ਵਿੱਚ ਉਲਝਾ ਕੇ ਰੱਖਦੇ ਹਨ। ਕਿਹਾ ਜਾਂਦਾ ਹੈ 'ਕੋਈ ਬੀਜੀ ਨਾ ਧਰਮ ਵਾਲੀ ਕਿਆਰੀ ਪਾਪਾਂ ਵਾਲੇ ਖ਼ੇਤ ਬੀਜ ਲਏ।' ਇਹ ਅਜਿਹੇ ਸੇਵਕਾਂ ਨੂੰ ਸੁਣਾਇਆ ਜਾਂਦਾ ਹੈ ਜਿਹੜੇ ਸਵੇਰ ਤੋਂ ਲੈ ਕੇ ਸ਼ਾਮ ਤੱਕ ਹੱਡ ਭੰਨਵੀਂ ਮਿਹਨਤ ਕਰਕੇ ਆਪਣੇ ਬੱਚਿਆਂ ਦਾ ਪੇਟ ਪਾਲਦੇ ਹਨ। ਸ਼ਾਮ ਨੂੰ ਥੱਕ ਟੁੱਟ ਕੇ ਘਰਾਂ ਨੂੰ ਮੁੜੇ ਇਹ ਕਿਰਤੀ ਆਉਣ ਸਾਰ ਹੀ ਗੂੜ੍ਹੀ ਨੀਂਦ ਸੌਂ ਜਾਂਦੇ ਹਨ। ਇਹ ਕਿਰਤੀ ਲੋਕ ਕਿਹੜੇ ਸਮੇਂ, ਕਿਹੜੇ ਪਾਪ ਕਰਦੇ ਹਨ? ਕੀ ਕਿਰਤ ਕਰਨਾ ਪਾਪ ਹੈ? ਪਾਪਾਂ ਵਾਲੇ ਖ਼ੇਤ ਤਾਂ ਇਹ ਧਰਮ ਗੁਰੂ ਖ਼ੁਦ ਬੀਜ ਰਹੇ ਹਨ ਜਿਹੜੇ ਲੋਕਾਂ ਦੀ ਕਿਰਤ ਕਮਾਈ ਤੇ ਪਲ ਰਹੇ ਹਨ। ਨਾਮ ਦੇ ਜੰਜਾਲ ਵਿੱਚ ਫਸੇ ਲੋਕਾਂ ਦੀ ਇਨ੍ਹਾਂ ਵੱਲੋਂ ਸ਼ਰੇਆਮ ਲੁੱਟ ਕੀਤੀ ਜਾ ਰਹੀ ਹੈ ਜਿਨ੍ਹਾਂ ਨੂੰ ਸਿਆਸੀ ਲੀਡਰਾਂ ਦੇ ਲਾਰਿਆਂ ਵਾਂਗ ਸਮਝਣ ਤੇ ਵਿਚਾਰਨ ਦੀ ਸਖ਼ਤ ਲੋੜ ਹੈ। ਜੇਕਰ ਅਸੀਂ ਅਖ਼ੌਤੀ ਸੰਤ ਬਾਬਿਆਂ ਦੀ ਕਹਿਣੀ ਤੇ ਕਥਨੀ ਵੱਲ ਵੇਖੀਏ ਤਾਂ ਸੱਚ ਭਲੀ ਭਾਂਤ ਉਜਾਗਰ ਹੋ ਜਾਂਦਾ ਹੈ। ਲੋਕਾਈ ਨੂੰ ਇਨ੍ਹਾਂ ਦੀ ਲੁੱਟ ਤੋਂ ਬਚਾਉਣ ਲਈ ਵਿਗਿਆਨਕ ਵਿਚਾਰਧਾਰਾ ਦਾ ਪਸਾਰ ਸਮੇਂ ਦੀ ਅਣ ਸਰਦੀ ਲੋੜ ਹੈ। ○-○

---

*ਸਫਾ 10 ਦੀ ਬਾਕੀ...*

ਖ਼ਗੋਲ ਵਿਗਿਆਨੀਆਂ ਦਾ ਕਹਿਣਾ ਹੈ ਕਿ ਸਾਡੇ ਸੂਰਜ ਮੰਡਲ ਦੇ ਸਾਰੇ ਗ੍ਰਹਿ ਤੇ ਉੱਪ ਗ੍ਰਹਿ, ਖ਼ੋਜ ਪੜਤਾਲ ਵਿੱਚ ਜੁਟੀਆਂ ਹੋਈਆਂ ਸ਼ਕਤੀਸ਼ਾਲੀ ਦੂਰਬੀਨਾਂ ਅਤੇ ਪੁਲਾੜੀ ਸ਼ਟਲਾਂ ਦੀ ਨਜ਼ਰ ਤੋਂ ਬਾਹਰ ਨਹੀਂ ਹਨ। ਬੁੱਧ ਤੇ ਸ਼ੁੱਕਰ ਗ੍ਰਹਿਆਂ ਵੱਲ ਭੇਜੇ ਗਏ ਮੈਸੇਂਜਰ, ਮੰਗਲ ਤੇ ਉੱਤਰੇ ਪਾਥ ਫ਼ਾਈਂਡਰ ਤੋਂ ਇਲਾਵਾ ਸ਼ਨੀ, ਯੂਰੇਨਸ ਤੇ ਨੈਪਚੂਨ ਵੱਲ ਭੇਜੇ ਪੁਲਾੜੀ ਸ਼ਟਲਾਂ ਅਤੇ ਪਲੂਟੋ ਤੱਕ ਦਾ ਸਫ਼ਰ ਤੈਅ ਕਰ ਰਹੇ ਨਿਊ ਹੋਰੀਜੋਂਸ ਸ਼ਟਲ ਦੀ ਹੁਣ ਤੱਕ ਦੀ ਖ਼ੋਜ ਨੇ ਸਾਡੇ ਸੂਰਜ ਮੰਡਲ ਵਿੱਚ ਜੀਵਨ ਦੀ ਹੋਂਦ ਤੋਂ ਇਨਕਾਰ ਤਾਂ ਨਹੀਂ ਕੀਤਾ ਪਰ ਇੱਕ ਗੱਲ ਜ਼ਰੂਰ ਸਪੱਸ਼ਟ ਹੈ ਕਿ ਸੂਰਜ ਪਰਿਵਾਰ ਵਿੱਚ ਸਾਡੇ ਵਰਗੀ ਜਾਂ ਕੁਝ ਵੱਧ ਘੱਟ ਵਿਕਸਿਤ ਸੱਭਿਅਤਾ ਨਹੀਂ ਹੈ, ਇਸ ਲਈ ਸੂਰਜ ਮੰਡਲ ਦੇ ਕਿਸੇ ਆਕਾਸ਼ੀ ਪਿੰਡ ਤੋਂ ਪ੍ਰਿਥਵੀ ਵੱਲ ਕੋਈ ਪੁਲਾੜੀ ਵਾਹਨ ਭੇਜੇ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਾਡੇ ਸੂਰਜ ਤੋਂ ਬਿਨਾਂ ਪ੍ਰਿਥਵੀ ਦਾ ਸਭ ਤੋਂ ਨੇੜੇ ਦਾ ਤਾਰਾ 'ਅਲਫ਼ਾ ਸੈਂਚੁਰੀ' ਵੀ 4.22 ਪ੍ਰਕਾਸ਼ ਵਰ੍ਹੇ ਦੂਰ ਹੈ ਤੇ ਇਹ ਦੂਰੀ 3,99,53,52,58,79,212 ਕਿਲੋਮੀਟਰ ਬਣਦੀ ਹੈ। ਜੇ ਇਸ ਤਾਰੇ ਦੇ ਕਿਸੇ ਗ੍ਰਹਿ ਉੱਪਰ ਸਾਡੇ ਵਰਗੇ ਜਾਂ ਜ਼ਿਆਦਾ ਵਿਕਸਿਤ ਜੀਵਨ ਦੀ ਹੋਂਦ ਨੂੰ ਮੰਨ ਵੀ ਲਈਏ ਤਾਂ ਉੱਥੋਂ ਕਿਸੇ ਵੀ ਪੁਲਾੜੀ ਸ਼ਟਲ ਨੂੰ ਸਾਡੇ ਤੱਕ ਪਹੁੰਚਣ ਲਈ ਉਸ ਦੇ ਭਾਰ ਨਾਲੋਂ 38,416 ਗੁਣਾ ਜ਼ਿਆਦਾ ਬਾਲਣ ਦੀ ਲੋੜ ਹੈ। ਜੇਕਰ ਸ਼ਟਲ ਦੀ ਰਫ਼ਤਾਰ 40 ਹਜ਼ਾਰ ਕਿਲੋਮੀਟਰ ਪ੍ਰਤੀ ਘੰਟਾ ਰੱਖੀ ਜਾਵੇ ਤਾਂ ਉਸ ਨੂੰ ਪ੍ਰਿਥਵੀ ਤੱਕ ਪਹੁੰਚਣ ਲਈ 1,14,000 ਸਾਲ ਦਾ ਸਮਾਂ ਲੱਗੇਗਾ। ਸ਼ਟਲ ਦੀ ਰਫ਼ਤਾਰ 1 ਲੱਖ ਕਿਲੋਮੀਟਰ ਪ੍ਰਤੀ ਘੰਟਾ ਹੋਣ ਤੇ ਵੀ ਇਹ 45,600 ਸਾਲਾਂ ਦਾ ਸਮਾਂ ਲਵੇਗਾ ਜੋ ਕਿ ਅਸੰਭਵ ਕਾਰਜ ਹੈ। ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਉਡਣ ਤਸ਼ਤਰੀਆਂ ਦੀਆਂ ਬਹੁਤ ਹੀ ਰੋਮਾਂਚਕ ਕਥਾਵਾਂ ਕਿਸੇ ਭੁਲੇਖੇ ਦੀ ਉਪਜ ਹਨ ਤੇ ਜਾਂ ਫਿਰ ਬਹੁਤ ਹੀ ਦਿਲਚਸਪ 'ਗੱਪ'।

**ਭੁੱਲ ਦੀ ਸੋਧ**

ਪਿਛਲੇ ਅੰਕ 'ਚ 'ਮੇਰਾ ਸਫ਼ਰ' ਰਚਨਾ ਦੀ ਲੇਖਿਕਾ ਦਾ ਨਾਂ ਵਰਿੰਦਰ ਕੌਰ ਬੋਪਾਰਾਏ ਦੀ ਬਜਾਏ ਗਲਤੀ ਨਾਲ ਵੀਰਪਾਲ ਕੌਰ ਛਪ ਗਿਆ ਸੀ।

# ਚੰਦਰਯਾਨ-1 ਦੀ ਚੰਦ ਵੱਲ ਉਡਾਣ

ਡਾ. ਡੀ.ਪੀ. ਸਿੰਘ

ਵਿਸ਼ਾਲ ਬ੍ਰਹਿਮੰਡ ਵਿੱਚ ਪ੍ਰਿਥਵੀ ਦਾ ਸਭ ਤੋਂ ਨੇੜਲਾ ਗੁਆਂਢੀ ਹੈ ਸਾਡਾ ਚੰਦ। ਬੱਚਿਆਂ ਲਈ ਚੰਨ ਮਾਮਾ, ਨੌਜਵਾਨਾਂ ਲਈ ਪ੍ਰੇਮਿਕਾ ਦੇ ਖ਼ੂਬਸੂਰਤ ਚਿਹਰੇ ਦਾ ਪ੍ਰਤੀਕ ਲਈ ਤੇ ਗਰੀਬ ਲਈ ਰੋਟੀ ਦੇ ਰੂਪ ਵਾਲਾ ਚੰਨ, ਅਨੇਕ ਮਿੱਥਾਂ ਤੇ ਕਹਾਣੀਆਂ ਦਾ ਕੇਂਦਰ ਰਿਹਾ। ਪੁੰਨਿਆ ਦੀ ਰਾਤ ਨੂੰ ਆਪਣੀ ਚਾਨਣੀ ਨਾਲ ਸਰਸ਼ਾਰ ਕਰਨ ਵਾਲਾ ਚੰਨ, ਜਦ ਮੱਸਿਆ ਦੀ ਰਾਤ ਨੂੰ ਅੰਬਰ ਵਿੱਚ ਨਜ਼ਰ ਨਹੀਂ ਆਉਂਦਾ ਤਾਂ ਤਾਰਿਆਂ ਜੜਿਆ ਅੰਬਰ ਵੀ ਸੱਖਣਾ, ਸੱਖਣਾ ਨਜ਼ਰ ਆਉਂਦਾ ਹੈ। ਚੰਨ ਦੀਆਂ ਭਿੰਨ-ਭਿੰਨ ਕਲਾਵਾਂ ਸਮੇਂ-ਸਮੇਂ ਤੇ ਅੰਬਰ ਵਿੱਚ ਪ੍ਰਗਟ ਹੋ ਕੇ ਮਨੁੱਖੀ ਜੀਵਨ ਦੀ ਰੌਚਿਕਤਾ ਵਿੱਚ ਵਾਧਾ ਕਰਦੀਆਂ ਰਹਿੰਦੀਆਂ ਹਨ।

ਪ੍ਰਾਚੀਨ ਸਮੇਂ ਤੋਂ ਹੀ ਮਨੁੱਖ ਚੰਨ ਬਾਰੇ ਜਾਨਣ ਤੇ ਇਸ ਦੇ ਰਹੱਸਾਂ ਨੂੰ ਸਮਝਣ ਲਈ ਤਤਪਰ ਰਿਹਾ ਹੈ। ਦੂਰਬੀਨ ਦੀ ਖ਼ੋਜ ਪਿੱਛੋਂ ਇੱਕ-ਇੱਕ ਕਰਕੇ ਚੰਨ ਦੇ ਰਹੱਸ ਮਨੁੱਖੀ ਸੂਝ ਦੇ ਘੇਰੇ ਵਿੱਚ ਆਉਣ ਲੱਗ ਪਏ। ਗੈਲੀਲੀਓ ਨੇ ਆਪਣੀ ਦੂਰਬੀਨ ਦਾ ਰੁਖ਼ ਚੰਨ ਵੱਲ ਮੋੜਿਆ ਤਦ ਹੀ ਚੰਨ ਉੱਤੇ ਮੌਜੂਦ ਪਹਾੜਾਂ, ਮੈਦਾਨਾਂ, ਵਾਦੀਆਂ ਅਤੇ ਘਾਟੀਆਂ ਦੇ ਨਜ਼ਾਰੇ ਮਨੁੱਖੀ ਇਤਿਹਾਸ ਦਾ ਹਿੱਸਾ ਬਣ ਗਏ। ਅਗਲੇ 300 ਸਾਲਾਂ ਦੌਰਾਨ ਮਨੁੱਖ ਨੇ ਦੂਰਬੀਨ ਦੀ ਵਰਤੋਂ ਕਰਦੇ ਹੋਏ ਚੰਨ ਦੀ ਧਰਤੀ ਦੇ ਮੁੱਖ ਭਾਗਾਂ ਨੂੰ ਜਾਣ ਲਿਆ। ਚੰਨ ਦੀ ਧਰਤੀ ਉੱਤੇ ਮੌਜੂਦ ਕ੍ਰੇਟਰਾਂ ਅਤੇ ਉਨ੍ਹਾਂ ਦੇ ਸਿਰਿਆਂ ਤੋਂ ਖ਼ਿੰਡਰ ਰਹੀਆਂ ਅਜਬ ਰੌਸ਼ਨੀ ਕਿਰਨਾਂ ਦੇ ਰਹੱਸਾਂ ਨੇ ਮਨੁੱਖ ਨੂੰ ਚੰਨ ਬਾਰੇ ਹੋਰ ਵਧੇਰੇ ਜਾਨਣ ਲਈ ਉਤਸੁਕ ਕਰ ਦਿੱਤਾ।

19ਵੀਂ ਸਦੀ ਦੇ ਦੂਸਰੇ ਅੱਧ ਵਿੱਚ ਚੰਨ ਦੀ ਧਰਤੀ ਦੇ ਫ਼ੋਟੋ ਵੀ ਮਨੁੱਖ ਨੇ ਪ੍ਰਾਪਤ ਕਰ ਲਏ। ਵੀਹਵੀਂ ਸਦੀ ਦੇ ਪੰਜਵੇਂ ਦਹਾਕੇ ਦੌਰਾਨ ਮਨੁੱਖ ਨੇ ਜਾਣ ਲਿਆ ਕਿ ਚੰਨ ਦੀ ਧਰਤੀ ਬਹੁਤ ਹੀ ਮਹੀਣ ਧੂੜ ਨਾਲ ਅੱਟੀ ਹੋਈ ਹੈ। ਸੰਨ 1959 ਵਿੱਚ ਚੰਨ ਵੱਲ ਭੇਜੇ ਗਏ ਲੂਨਾ-1 ਮਿਸ਼ਨ ਨੇ ਚੰਨ ਦੇ ਚੁੰਬਕੀ ਖ਼ੇਤਰ ਦੀ ਅਣਹੋਂਦ ਦੀ ਦੱਸ ਪਾਈ। ਇਸੇ ਸਾਲ ਭੇਜੇ ਲੂਨਾ-2 ਮਿਸ਼ਨ ਨੇ ਤਾਂ ਚੰਨ ਦੀ ਧਰਤੀ ਨੂੰ ਵੀ ਚੁੰਮ ਲਿਆ। ਲੂਣਾ-3 ਮਿਸ਼ਨ ਨੇ ਤਾਂ ਚੰਨ ਦੇ ਸਾਡੀ ਧਰਤੀ ਤੋਂ ਪਰ੍ਹੇ ਵਾਲੇ ਪਾਸੇ ਦੇ ਹੀ ਦਰਸ਼ਨ ਕਰਵਾ ਦਿੱਤੇ। ਸੰਨ 1965 ਵਿੱਚ ਰੇਂਜਰ-9 ਮਿਸ਼ਨ ਨੇ ਟੈਲੀਵੀਜ਼ਨ ਦੀ ਮਦਦ ਨਾਲ ਚੰਨ ਦੇ ਤਾਜ਼ਾ ਚਿਤਰ ਆਮ ਲੋਕਾਂ ਨੂੰ ਉਪਲਬਧ ਕਰਵਾ ਦਿੱਤੇ। ਸੰਨ 1968 ਵਿੱਚ ਯੋਂਡ ਸ਼ੇ ਮਿਸ਼ਨ ਰਾਹੀਂ ਕੱਛੂ ਕੁੰਮੇ, ਮੱਖ਼ੀਆਂ, ਕੀੜੇ, ਪੌਦੇ, ਬੀਜ ਅਤੇ ਬੈਕਟੀਰੀਆ ਚੰਨ ਦੀ ਪਰਿਕਰਮਾ ਕਰਕੇ ਸਹੀ ਸਲਾਮਤ ਵਾਪਸ ਆ ਗਏ। ਸੰਨ 1968 ਦੇ ਦਸੰਬਰ ਮਹੀਨੇ ਦੌਰਾਨ, ਅਪੋਲੋ-8 ਮਿਸ਼ਨ ਦੇ ਤਿੰਨ ਪੁਲਾੜ ਯਾਤਰੀ ਚੰਨ ਦੀਆਂ ਦਸ ਪਰਿਕਰਮਾ ਕਰ ਧਰਤੀ ਉੱਤੇ ਠੀਕ-ਠਾਕ ਪਰਤ ਆਏ।

ਜੁਲਾਈ 1969 ਨੂੰ ਅਪੋਲੋ-2 ਮਿਸ਼ਨ ਦੇ ਸਵਾਰ ਨੀਲ ਆਰਮਸਟਰਾਂਗ ਅਤੇ ਏਡਵਿਨ ਐਲਡਰਿਨ ਚੰਦ ਦੀ ਸਤਹਿ ਉੱਤੇ ਜਾ ਉੱਤਰੇ। ਨੀਲ ਆਰਮਸਟਰਾਂਗ ਨੇ ਚੰਦ ਦੀ ਸਤਹਿ ਉੱਤੇ ਉੱਤਰਦੇ ਹੀ ਜੋ ਸ਼ਬਦ ਬੋਲੇ, 'ਇੱਕ ਮਨੁੱਖ ਲਈ ਇੱਕ ਛੋਟਾ ਜਿਹਾ ਕਦਮ, ਪਰ ਮਨੁੱਖਤਾ ਲਈ ਇੱਕ ਵੱਡੀ ਪੁਲਾਂਘ', ਅੱਜ ਮਨੁੱਖੀ ਉੱਨਤੀ ਤੇ ਇਤਿਹਾਸ ਦਾ ਅਹਿਮ ਅੰਗ ਬਣ ਚੁੱਕੇ ਹਨ।

ਨੀਲ ਆਰਮਸਟਰਾਂਗ ਤੇ ਉਸ ਦੀ ਟੀਮ ਨੇ ਚੰਨ ਦੀ ਧਰਤੀ ਦੇ ਫੋਟੋ ਲਏ। ਇਸ ਦੇ ਭੂ-ਗਰਭ ਵਿਗਿਆਨਕ ਜਾਂਚ ਕਾਰਜ ਕੀਤੇ। ਮਿੱਟੀ ਦੀ ਰਚਨਾ ਦੀ ਪੜਤਾਲ ਕੀਤੀ ਅਤੇ ਚੰਨ ਦੀ ਸਤਹਿ ਉੱਤੇ ਵਿਸ਼ੇਸ਼ ਉਪਕਰਣਾਂ ਦੀ ਸਥਾਪਤੀ ਕੀਤੀ ਤਾਂ ਜੋ ਲੇਜ਼ਰ ਕਿਰਨਾਂ ਦੀ ਮਦਦ ਨਾਲ ਚੰਨ ਦੀ ਧਰਤੀ ਤੋਂ ਦੂਰੀ ਦਾ ਪਤਾ ਲਗਾਇਆ ਜਾ ਸਕੇ। ਆਪਣਾ ਕਾਰਜ ਸੰਪੰਨ ਕਰਨ ਉਪਰੰਤ ਇਹ ਪੁਲਾੜ ਯਾਤਰੀ ਠੀਕ ਠਾਕ ਧਰਤੀ ਉੱਤੇ ਵਾਪਸ ਆ ਗਏ। ਸੰਨ 1972 ਤੱਕ ਚੰਨ ਦੀ ਸਤਹਿ ਉੱਤੇ 12 ਮਨੁੱਖ ਉੱਤਰ ਚੁੱਕੇ ਸਨ। ਅਪੋਲੋ-15,16 ਤੇ 17 ਮਿਸ਼ਨਾਂ ਅਨੁਸਾਰ ਚੰਨ ਦੀ ਸਤਹਿ ਉੱਤੇ ਲੂਨਰ ਰੋਵਰ ਵਾਹਨ ਚਲਾਏ ਗਏ। ਜਿਨ੍ਹਾਂ ਨੇ ਚੰਨ ਦੀ ਸਤਹਿ ਦੀ ਦੂਰ-ਦੂਰ ਤੱਕ ਜਾਂਚ ਕੀਤੀ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਦੌਰਾਨ ਚੰਨ ਵੱਲ ਉਡਾਣਾਂ ਦਾ ਦੌਰ ਖ਼ਤਮ ਹੋ ਗਿਆ। ਅਗਲੇ ਸਾਲਾਂ ਦੌਰਾਨ ਚੰਨ ਦੀ ਸਤਹਿ ਤੋਂ ਲਿਆਂਦੇ 380 ਕਿਲੋਗ੍ਰਾਮ ਪਦਾਰਥਾਂ ਦੀ ਖੋਜ ਪੜਤਾਲ ਤੇ ਜਾਂਚ ਦਾ ਕਾਰਜ ਲਗਾਤਾਰ ਜਾਰੀ ਰਿਹਾ।

ਦਸੰਬਰ 1990 ਦੌਰਾਨ ਯੂਪੀਟਰ ਦੇ ਰਾਹਾਂ ਦਾ ਪਾਂਧੀ ਗੈਲੀਲੀਓ ਪੁਲਾੜੀ ਵਾਹਨ ਜਦੋਂ ਚੰਨ ਕੋਲੋਂ ਲੰਘਿਆ ਤਾਂ ਉਸ ਨੇ ਚੰਨ ਦੀ ਸਤਹਿ ਦੇ ਬਹੁਤ ਹੀ ਉੱਤਮ ਯੰਤਰਾਂ ਦੀ ਵਰਤੋਂ ਨਾਲ, ਬਹੁਤ ਹੀ ਉੱਨਤ ਕਿਸਮ ਦੇ ਚਿੱਤਰ ਲਏ। ਇਸ ਤੋਂ ਬਾਅਦ ਚੰਨ ਵੱਲ ਭੇਜੇ ਗਏ ਕਲੇਮੇਨਟਾਈਨ ਮਿਸ਼ਨ ਤੇ



ਲੂਨਰ ਪ੍ਰਾਸਪੈਕਟਰ ਮਿਸ਼ਨ ਨੇ ਚੰਨ ਦੀ ਸਤਹਿ ਉੱਤੇ ਪਾਣੀ ਦੀ ਬਰਫ਼ ਹੋਣ ਦੀ ਸੰਭਾਵਨਾ ਦੀ ਦੱਸ ਪਾਈ।

**ਚੰਨ ਦੇ ਰਹੱਸ :** ਹੁਣ ਤੱਕ ਪ੍ਰਾਪਤ ਜਾਣਕਾਰੀ ਅਨੁਸਾਰ ਚੰਨ ਦੀ ਸਤਹੀ ਬਣਤਰ, ਧਰਤੀ ਦੀ ਸਤਹੀ ਬਣਤਰ ਨਾਲ ਲਗਭਗ ਮਿਲਦੀ ਜੁਲਦੀ ਹੈ। ਮੁਢਲੇ ਖੋਜ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਚੰਨ ਦੀ ਸਤਹਿ ਉੱਤੇ ਪਾਣੀ ਤੇ ਹੋਰ ਵਾਸ਼ਪਸ਼ੀਲ ਪਦਾਰਥਾਂ ਦੀ ਵੱਡੀ ਘਾਟ ਹੈ ਪਰ ਕਲੇਮੇਨਟਾਈਮ ਮਿਸ਼ਨ ਤੇ ਲੂਨਰ ਮਿਸ਼ਨਾਂ ਦੀ ਜਾਂਚ ਤੋਂ ਪ੍ਰਾਪਤ ਜਾਣਕਾਰੀ ਤੋਂ ਪਤਾ ਲੱਗਿਆ ਹੈ ਕਿ ਚੰਨ ਦੇ ਧਰੁਵੀ ਖ਼ੇਤਰਾਂ ਦੇ ਹਨੇਰੇ ਸਥਾਨਾਂ ਵਿਖੇ ਵਾਸ਼ਪਸ਼ੀਲ ਪਦਾਰਥਾਂ ਦੇ ਹੋਣ ਦੀ ਵੱਡੀ ਸੰਭਾਵਨਾ ਹੈ। ਚੰਨ ਦੀ ਚਟਾਨਾਂ ਦੀ ਜਾਂਚ ਤੋਂ ਪਤਾ ਲੱਗਾ ਹੈ ਕਿ ਚੰਨ ਤੇ ਧਰਤੀ ਦਾ ਪਦਾਰਥ ਇੱਕੋ ਜਿੰਨਾ ਪੁਰਾਣਾ ਹੈ ਭਾਵ ਚੰਨ ਤੇ ਧਰਤੀ ਲਗਭਗ 4.5 ਅਰਬ ਸਾਲ ਪੁਰਾਣੇ ਪੁਲਾੜੀ ਪਿੰਡ ਹਨ। ਚੰਨ ਦੇ ਰਹੱਸਾਂ ਨੂੰ ਜਾਨਣ ਲਈ ਮਾਹਿਰ ਲਗਾਤਾਰ ਯਤਨਸ਼ੀਲ ਹਨ। ਉਹ ਜਾਨਣਾ ਚਾਹੁੰਦੇ ਹਨ ਕਿ ਚੰਨ ਦਾ ਜਨਮ ਕਿਵੇਂ ਹੋਇਆ? ਕੀ ਚੰਨ, ਧਰਤੀ ਤੋਂ ਟੁੱਟ ਕੇ ਅਲੱਗ ਹੋਇਆ ਜਾਂ ਧਰਤੀ ਦੇ ਨਾਲ ਹੀ ਇਸ ਦੀ ਪੈਦਾਇਸ਼ ਵੱਖਰੇ ਤੌਰ ਤੇ ਹੋਈ? ਕੀ ਪ੍ਰਿਥਵੀ ਦੀ ਗ਼ੁਰੂਤਾ ਖ਼ਿਚ ਨੇ ਕਿਸੇ ਪੁਲਾੜੀ ਘੁੱਮਕੜ ਪਿੰਡ ਨੂੰ ਪਕੜ ਕੇ ਇਸ ਦਾ ਚੰਨ ਬਣਾ ਦਿੱਤਾ? ਕੀ ਚੰਨ ਤੇ ਪ੍ਰਿਥਵੀ, ਸੂਰਜ ਸਿਸਟਮ ਨੂੰ ਪੈਦਾ ਕਰਨ ਵਾਲੇ ਪ੍ਰਾਚੀਨ ਮਾਦੇ ਤੋਂ ਪੈਦਾ ਹੋਏ? ਕੀ ਕਿਸੇ ਵਿਸ਼ਾਲ ਪੁਲਾੜੀ ਪੱਥਰ ਦੇ ਧਰਤੀ ਨਾਲ ਟਕਰਾਉਣ ਪਿੱਛੋਂ, ਧਰਤੀ ਨਾਲੋਂ ਬਹੁਤ ਪਦਾਰਥ ਟੁੱਟ ਕੇ ਪੁਲਾੜ ਵਿੱਚ ਪਹੁੰਚ ਕੇ ਚੰਨ ਦਾ ਰੂਪ ਧਾਰਨ ਕਰ ਗਿਆ? ਉਪਰੋਕਤ ਸਵਾਲਾਂ ਦਾ ਜਵਾਬ ਜਾਨਣ ਲਈ ਭਾਰਤੀ ਵਿਗਿਆਨੀਆਂ ਨੇ ਸੰਨ 2008 ਦੌਰਾਨ ਚੰਦਰਯਾਨ-1 ਮਿਸ਼ਨ ਭੇਜਣ ਦਾ ਟੀਚਾ ਮਿਥਿਆ ਹੈ।

**ਚੰਦਰਯਾਨ-1 : ਜਾਣ ਪਛਾਣ :** ਚੰਦਰਯਾਨ ਲੂਨਰ ਮਿਸ਼ਨ ਦੇ ਧਰਤੀ ਤੋਂ ਦਾਗ਼ਣ ਸਮੇਂ ਇਸ ਦਾ ਕੁੱਲ ਭਾਰ 1304 ਕਿਲੋਗ੍ਰਾਮ ਹੋਵੇਗਾ ਜੋ ਇਸ ਪੁਲਾੜੀ ਵਾਹਨ ਦੇ ਚੰਨ ਗਿਰਦ ਪਰਿਕਰਮਾ ਪਥ ਵਿੱਚ ਪੁੱਜਣ ਉੱਤੇ ਘਟ ਕੇ 590 ਕਿਲੋਗ੍ਰਾਮ ਰਹਿ ਚੁੱਕਾ ਹੋਵੇਗਾ। ਇਸ ਘਣਕਾਰ ਵਸਤੂ ਦੀ ਇੱਕ ਭੁਜਾ ਦੀ ਲੰਬਾਈ ਲਗਭਗ 1.50 ਮੀਟਰ ਹੋਵੇਗੀ। ਚੰਦਰਯਾਨ ਨਾਲ ਲਗਾਏ ਸੋਲਰ ਪੈਨਲ ਇਸ ਨੂੰ ਸੂਰਜੀ ਰੌਸ਼ਨੀ ਤੋਂ ਬਿਜਲੀ ਊਰਜਾ ਪ੍ਰਦਾਨ ਕਰਨ ਦਾ ਕੰਮ ਕਰਨਗੇ। ਜਦੋਂ ਚੰਦਰਯਾਨ ਉੱਤੇ ਸੂਰਜੀ ਰੌਸ਼ਨੀ ਨਹੀਂ ਪੈ ਰਹੀ ਹੋਵੇਗੀ ਤਦ ਲਿਥੀਅਮ ਆਇਨ ਬੈਟਰੀਆਂ ਇਸ ਨੂੰ ਕਾਰਜਸ਼ੀਲ ਰੱਖਣ ਲਈ ਲੋੜੀਂਦੀ ਬਿਜਲੀ ਊਰਜਾ ਉਪਲੱਬਧ ਕਰਵਾਉਣਗੀਆਂ। ਚੰਦਰਯਾਨ ਨਾਲ 0.7 ਮੀਟਰ ਵਿਆਸ ਵਾਲਾ ਪੈਰਾਬੋਲਿਕ ਏਰੀਅਲ ਲੱਗਾ ਹੋਵੇਗਾ ਜੋ ਇਸ ਦੁਆਰਾ ਇਕੱਠੀ ਕੀਤੀ ਜਾਣਕਾਰੀ ਪ੍ਰਿਥਵੀ ਵੱਲ ਭੇਜੇਗਾ।

ਚੰਦਰਯਾਨ 2 ਸਾਲ ਤੱਕ ਕਾਰਜਸ਼ੀਲ ਰਹੇਗਾ। ਭਾਰਤੀ ਪੁਲਾੜ ਖ਼ੋਜ ਸੰਸਥਾ ਵੱਲੋਂ ਚੰਦਰਯਾਨ ਉੱਤੇ ਲਗਾਇਆ ਗਿਆ ਵਿਸ਼ੇਸ਼ ਕੈਮਰਾ, ਚੰਨ ਦੀ ਸਤਹਿ ਦੇ ਤਿੰਨ ਵਿਮੀ ਚਿਤਰ ਲੈ ਸਕੇਗਾ। ਹਾਈਸੀ ਨਾਮੀ ਕੈਮਰਾ ਚੰਨ ਦੀ ਸਤਹਿ ਉੱਤੇ ਮੌਜੂਦ ਖਣਿਜ ਪਦਾਰਥਾਂ ਦੇ ਚਿਤਰ ਲਵੇਗਾ। ਚੰਦਰਯਾਨ ਵਿਖੇ ਮੌਜੂਦ ਉੱਚ ਊਰਜਾ ਐਕਸ ਕਿਰਨ ਸਪੈਕਟ੍ਰੋਮੀਟਰ ਚੰਨ ਦੀ ਸਤਹਿ ਉੱਤੇ ਮੌਜੂਦ ਯੂਰੇਨੀਅਮ ਤੇ ਥੋਰੀਅਮ ਤੱਤਾਂ ਤੋਂ ਨਿਕਲ ਰਹੇ ਰੇਡੀਓ ਐਕਟਿਵ ਵਿਕਿਰਨ ਦੀ ਜਾਂਚ ਕਰੇਗਾ। 29 ਕਿਲੋਗ੍ਰਾਮ ਭਾਰ ਵਾਲੀ ਮੂਨ ਇੰਪੈਕਟ ਪ੍ਰੋਬ ਚੰਨ ਦੀ ਸਤਹਿ ਉੱਤੇ ਮੌਜੂਦ ਬਹੁਤ ਹੀ ਘੱਟ ਮਾਤਰਾ ਵਾਲੀਆਂ ਗੈਸਾਂ ਦੀ ਹੋਂਦ ਦਾ ਪਤਾ ਲਗਾਇਆ ਕਰੇਗੀ।

ਇਸ ਤੋਂ ਇਲਾਵਾ ਚੰਦਰਯਾਨ ਉੱਤੇ ਲੂਨਰ ਲੇਜ਼ਰ ਰੇਂਜਿੰਗ ਯੰਤਰ, ਚੰਦਰਯਾਨ-1 ਐਕਸ ਕਿਰਨ ਮੀਟਰ, ਨਿਮਨ ਲਾਲ ਸਪੈਕਟ੍ਰੋਮੀਟਰ, ਐਟਮ ਪ੍ਰਾਵਰਤੀ ਵਿਸ਼ਲੇਸ਼ਕ ਯੰਤਰ, ਰੇਡੀਏਸ਼ਨ ਡੋਜ਼ ਮੌਨੀਟਰ ਯੰਤਰ, ਮਿੰਨੀ ਸਾਰ ਯੰਤਰ ਅਤੇ ਮੂਨ ਮਿਨਰੋਲੋਜੀ ਮੈਪਰ ਯੰਤਰ ਲਗਾਏ ਗਏ ਹਨ ਜੋ ਚੰਨ ਦੀ ਸਤਹਿ, ਇਸ ਦੇ ਗਰਭ ਵਿੱਚ ਤੇ ਚੰਨ ਤੇ ਨੇੜਲੇ ਪੁਲਾੜੀ ਖੇਤਰ ਵਿਖੇ ਮੌਜੂਦ ਰਹੱਸਾਂ ਨੂੰ ਜਾਨਣ ਦੀ ਹਰ ਸੰਭਵ ਕੋਸ਼ਿਸ਼ ਕਰਨਗੇ। ਚੰਦਰਯਾਨ-1 ਚੰਨ ਦੇ ਧਰੁਵੀ ਖ਼ੇਤਰਾਂ ਤੋਂ ਲੰਘੇਗਾ। ਇਸ ਦਾ ਡਿਜ਼ਾਈਨ ਭਾਰਤੀ ਪੁਲਾੜੀ ਖ਼ੋਜ ਸੰਸਥਾ ਦੇ ਮਾਹਿਰਾਂ ਨੇ ਤਿਆਰ ਕੀਤਾ ਹੈ। ਭਾਰਤ ਵਿਖੇ ਹੀ ਤਿਆਰ ਕੀਤੀ ਪੋਲਰ ਸੈਟੇਲਾਈਟ ਲਾਂਚ ਵਹੀਕਲ (PSLV-XL) ਦੁਆਰਾ ਇਹ ਲਗਭਗ ਇੱਕ ਟਨ ਭਾਰਾ ਲੂਨਰ ਪੁਲਾੜੀ ਵਾਹਨ ਇੱਕ ਅੰਡਾਕਾਰ ਪਰਿਕਰਮਾ ਪਥ ਵਿੱਚ ਭੇਜ ਦਿੱਤਾ ਜਾਵੇਗਾ ਤੇ ਆਖ਼ਰਕਾਰ ਇਹ ਪੁਲਾੜੀ ਵਾਹਨ ਚੰਨ ਗਿਰਦ ਪਰਿਕਰਮਾ ਕਰਨ ਲੱਗ ਜਾਵੇਗਾ। ਚੰਨ ਗਿਰਦ ਪਰਿਕਰਮਾ ਕਰਦਿਆਂ ਚੰਦਰਯਾਨ-1 ਚੰਨ ਦੀ ਸਤਹਿ ਤੋਂ ਲਗਭਗ 100 ਕਿਲੋਮੀਟਰ ਦੀ ਦੂਰੀ ਤੇ ਰਹੇਗਾ ਤੇ ਅਗਲੇ ਦੋ ਸਾਲ ਤੱਕ ਆਪਣਾ ਕਾਰਜ ਕਰਦਾ ਰਹੇਗਾ। ਆਪਣੇ ਜੀਵਨ ਕਾਲ ਦੌਰਾਨ ਚੰਦਰਯਾਨ-1, 11 ਭਿੰਨ-ਭਿੰਨ ਵਿਗਿਆਨਕ ਕਾਰਜਾਂ ਨੂੰ ਸੰਪੰਨ ਕਰੇਗਾ। ਇਨ੍ਹਾਂ 11 ਕਾਰਜਾਂ ਵਿੱਚੋਂ 5 ਵਿਗਿਆਨਕ ਕਾਰਜ, ਭਾਰਤੀ ਪੁਲਾੜ ਖ਼ੋਜ ਸੰਸਥਾ (ISRO) ਵੱਲੋਂ ਸੰਜੋਏ ਗਏ ਹਨ ਜਦਕਿ ਬਾਕੀ ਦੇ 6 ਵਿਗਿਆਨਕ ਕਾਰਜ ਅੰਤਰ ਰਾਸ਼ਟਰੀ ਸਹਿਯੋਗ ਨਾਲ ਸੰਜੋਏ ਗਏ ਹਨ। ਕਲੇਮੇਨਟਾਈਮ ਮਿਸ਼ਨ ਦੁਆਰਾ ਚੰਨ ਦੀ ਸਤਹਿ ਦੇ ਸਿਰਫ਼ 8 ਪ੍ਰਤੀਸ਼ਤ ਖ਼ੇਤਰ ਦੇ ਹੀ ਉੱਚ ਵਿਭੇਦਨ (High Resolition) ਵਾਲੇ ਚਿੱਤਰ ਲਏ ਜਾ ਸਕੇ। ਜਿਨ੍ਹਾਂ

ਵਿੱਚ ਚੰਨ ਦੀ ਸਤਹਿ ਦੀਆਂ 20 ਤੋਂ 30 ਮੀਟਰ ਤੱਕ ਦੇ ਆਕਾਰ ਦੀਆਂ ਵਸਤਾਂ ਦੇਖੀਆਂ ਜਾ ਸਕਦੀਆਂ ਸਨ ਜਦਕਿ ਇਸੇ ਮਿਸ਼ਨ ਦੁਆਰਾ ਲਏ ਹੋਰ ਚਿਤਰ ਚੰਨ ਦੀ ਸਤਹਿ ਉੱਤੇ 100 ਮੀਟਰ ਅਕਾਰ ਦੀਆਂ ਵਸਤੂਆਂ ਨੂੰ ਹੀ ਦਰਸਾਉਣ ਦੇ ਯੋਗ ਸਨ ਜਦਕਿ ਚੰਦਰਯਾਨ-1 ਦੁਆਰਾ ਲਏ ਜਾਣ ਵਾਲੇ ਚੰਨ ਦੀ ਸਤਹਿ ਦੇ ਚਿੱਤਰ 5 ਮੀਟਰ ਅਕਾਰ ਵਾਲੀਆਂ ਵਸਤੂਆਂ ਨੂੰ ਵੀ ਖੂਬਸੂਰਤ ਢੰਗ ਨਾਲ ਦਰਸਾ ਸਕਣਗੇ। ਇੰਜ ਚੰਦਰਯਾਨ ਦੇ ਕੈਮਰਿਆਂ ਤੋਂ ਲਏ ਚੰਨ ਦੀ ਧਰਤੀ ਦੇ ਦ੍ਰਿਸ਼ ਬਹੁਤ ਹੀ ਉੱਚ ਵਿਭੇਦਨ ਵਾਲੇ ਹੋਣਗੇ।

ਅੱਜ ਕੱਲ੍ਹ ਚੰਨ ਦੀ ਸਤਹਿ ਦੇ ਲਗਭਗ 9 ਪ੍ਰਤੀਸ਼ਤ ਖੇਤਰ ਦਾ ਹੀ ਐਕਸ-ਰੇ ਅਧਿਐਨ ਕੀਤਾ ਗਿਆ ਹੈ। ਅਪੋਲੋ 15 ਅਤੇ ਅਪੋਲੋ 16 ਮਿਸ਼ਨਾਂ ਨੇ ਐਕਸ-ਰੇ ਜਾਂਚ ਕਾਰਜਾਂ ਰਾਹੀਂ ਚੰਨ ਦੀ ਭੂ-ਮੱਧ ਰੇਖਾ ਦੇ ਨੇੜਲੇ ਖੇਤਰ ਵਿਖੇ ਮੈਗਨੀਸ਼ੀਅਮ ਐਲੂਮੀਨੀਅਮ ਅਤੇ ਸਿਲੀਕਾਨ ਤੱਤਾਂ ਦੀ ਬਹੁਤਾਤ ਹੋਣ ਦੀ ਦੱਸ ਪਾਈ ਸੀ। ਧਰਤੀ ਗਿਰਦ ਪਰਿਕਰਮਾ ਕਰ ਰਹੇ ਰੋਸੈਟ ਉਪਗ੍ਰਹਿਆਂ ਅਤੇ ਚੰਦ ਐਕਸ-ਰੇ ਪ੍ਰੇਖਣ ਸ਼ਾਲਾ ਨੇ ਚੰਦ ਦੀ ਸਤਹਿ ਦੇ ਐਕਸ-ਰੇ ਪ੍ਰਤੀਬਿੰਬ ਉਪਲਬਧ ਕਰਵਾਏ ਹਨ। ਸਮਾਰਟ-1 ਮਿਸ਼ਨ ਨੇ ਵੀ ਚੰਨ ਦੀ ਸਤਹਿ ਦੇ ਐਕਸ-ਰੇ ਅਧਿਐਨ ਉਪਲਬਧ ਕਰਵਾਏ ਹਨ। ਤਦ ਹੀ ਚੰਨ ਉੱਤੇ ਕੈਲਸ਼ੀਅਮ ਤੱਤ ਦੀ ਹੋਂਦ ਦਾ ਪਤਾ ਲੱਗਾ ਹੈ।

ਚੰਨ ਉੱਤੇ ਵਿਕਿਰਨਾਂ ਦੀ ਹੋਂਦ ਦਾ ਕੀ ਰਾਜ਼ ਹੈ? ਸੂਰਜ ਤੋਂ ਆ ਰਹੀ ਤੀਬਰ ਸੂਰਜੀ ਹਵਾ ਦੇ ਉੱਚ ਊਰਜਾ ਕਣ ਜਦੋਂ ਚੰਨ ਦੇ ਸਤਹੀ ਪਦਾਰਥ ਨਾਲ ਕ੍ਰਿਆ ਕਰਦੇ ਹਨ ਤਾਂ ਐਕਸ-ਰੇ ਵਿਕਿਰਨ ਜਨਮ ਲੈਂਦਾ ਹੈ। ਸੂਰਜੀ ਐਕਸ ਕਿਰਨਾਂ ਚੰਨ ਦੀ ਸਤਹਿ ਉੱਤੇ ਮੌਜੂਦ ਪਦਾਰਥ ਦਾ ਆਇਨੀ ਕਰਣ ਕਰ ਦਿੰਦੀਆਂ ਹਨ। ਇਹ ਆਇਨੀ ਕ੍ਰਿਤ ਪਦਾਰਥ ਸਮੇਂ ਨਾਲ ਸਥਾਈ ਅਵਸਥਾ ਵਿੱਚ ਪਹੁੰਚ ਪ੍ਰਤਿ ਦੀਪਤੀ (flourescence) ਐਕਸ ਕਿਰਨਾਂ ਨੂੰ ਜਨਮ ਦਿੰਦਾ ਹੈ। ਇਹ ਪ੍ਰਤਿ ਦੀਪਤੀ ਐਕਸ ਕਿਰਨਾਂ ਬਹੁਤ ਘੱਟ ਤੀਬਰਤਾ ਵਾਲੀਆਂ ਹੁੰਦੀਆਂ ਹਨ ਜਿਨ੍ਹਾਂ ਦੀ ਜਾਂਚ ਚੰਨ ਦੀ ਸਤਹਿ ਦੇ ਬਹੁਤ ਨੇੜੇ ਪੁੱਜ ਕੇ ਕੀਤੀ ਜਾ ਸਕਦੀ ਹੈ।

ਚੰਦਰਯਾਨ-1 ਰਾਹੀਂ ਭੇਜਿਆ ਜਾ ਰਿਹਾ ਐਕਸ ਕਿਰਨ ਸਪੈਕਟ੍ਰੋਸਕੋਪ ਚੰਨ ਦੀ ਪੂਰੀ ਸਤਹਿ ਤੋਂ ਨਿਕਲ ਰਹੀਆਂ ਐਕਸ ਕਿਰਨਾਂ ਦੀ ਜਾਂਚ ਕਰ ਸਕੇਗਾ। ਜਿਸ ਦੇ ਫ਼ਲਸਰੂਪ ਚੰਨ ਦੀ ਸਤਹਿ ਉੱਤੇ ਮੌਜੂਦ ਤੱਤਾਂ ਦੀ ਪੂਰੀ ਸੰਖਿਆ ਦਾ ਪਤਾ ਲੱਗ ਸਕੇਗਾ। ਚੰਦਰਯਾਨ-1 ਨਾਲ ਭੇਜਿਆ ਜਾ ਰਿਹਾ ਨਿਮਨ ਲਾਲ ਸਪੈਕਟ੍ਰੋਮੀਟਰ ਚੰਨ ਦੀ ਸਤਹਿ ਉੱਤੇ ਮੌਜੂਦ ਖ਼ਣਿੱਜ ਪਦਾਰਥਾਂ ਦਾ ਥਹੁ ਪਤਾ ਲਗਾਏਗਾ। ਚੰਦਰਯਾਨ-1 ਮਿਸ਼ਨ ਰਾਹੀਂ ਐੱਨ.ਡੀ. ਯਾਂਗ ਲੇਜ਼ਰ ਪ੍ਰਸਾਰਣ ਯੰਤਰ ਵੀ ਭੇਜਿਆ ਜਾ ਰਿਹਾ ਹੈ ਜਿਸ ਦੀ ਵਰਤੋਂ ਨਾਲ ਘੱਟ ਊਰਜਾ ਖਰਚ ਕੇ ਮੌਜੂਦ ਵਸਤੂਆਂ ਦੀ ਸਹੀ ਉਚਾਈ ਦਾ ਪਤਾ ਲਗਾਇਆ ਜਾ ਸਕੇਗਾ। ਇਸ ਦੁਆਰਾ ਪ੍ਰਾਪਤ ਕੀਤੀ ਗਈ ਚੰਨ ਸਬੰਧਤ ਅਤਿ ਉੱਤਮ ਜਾਣਕਾਰੀ ਜਿੱਥੇ ਚੰਨ ਦੇ ਰਹੱਸਾਂ ਤੋਂ ਪਰਦਾ ਉਠਾਏਗੀ ਉੱਥੇ ਇਹ ਵਿਸ਼ਵ ਭਰ ਅੰਦਰ ਭਾਰਤ ਦੀ ਪੁਲਾੜੀ ਖ਼ੇਤਰ ਵਿੱਚ ਵਿਲੱਖ਼ਣਤਾ ਦੀ ਛਾਪ ਲਾ ਦੇਵੇਗੀ।

#71, ਮੋਜੋਵਾਲ, ਸੰਤ ਗੁਪਤਾਨੰਦ ਮਾਰਗ
ਨਯਾਨੰਗਲ, (ਰੋਪੜ)

### ਮਲੇਰ ਕੋਟਲਾ ਇਕਾਈ ਦੀ ਚੋਣ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਬਰਨਾਲਾ ਜ਼ੋਨ ਵੱਲੋਂ ਜੋਨ ਮੁਖੀ ਹਰਦੇਵ ਰਾਠੀ ਦੀ ਦੇਖ਼ ਰੇਖ਼ ਹੇਠ ਮਲੇਰਕੋਟਲਾ ਵਿਖੇ ਸੁਖਦੇਵ ਧੂਰੀ ਦੀ ਪ੍ਰਧਾਨਗੀ ਹੇਠ ਨਵੀਂ ਇਕਾਈ ਦਾ ਗਠਨ ਕੀਤਾ ਗਿਆ। ਸਰਵ ਸੰਮਤੀ ਨਾਲ ਹੋਈ ਚੋਣ ਵਿੱਚ ਡਾ. ਮਜੀਦ ਆਜ਼ਾਦ ਨੂੰ ਜਥੇਬੰਦਕ ਵਿਭਾਗ ਦਾ ਮੁਖ਼ੀ, ਮੋਹਨ ਸਿੰਘ ਬਾਡਲਾ ਵਿੱਤ ਵਿਭਾਗ, ਮਨਜੀਤ ਤਿਆਗੀ ਮੀਡੀਆ ਵਿਭਾਗ, ਕੁਲਵੰਤ ਬੁੰਗਾ ਮੈਗਜ਼ੀਨ ਵੰਡ ਵਿਭਾਗ ਤੇ ਮੁਹੰਮਦ ਖ਼ਾਲਿਦ ਨੇ ਮਾਨਸਿਕ ਰੋਗ ਵਿਭਾਗ ਦਾ ਮੁਖੀ ਚੁਣਿਆ ਗਿਆ। ਮੀਟਿੰਗ ਵਿੱਚ ਕਾਨੂੰਨ ਵਿਭਾਗ ਦੇ ਸੂਬਾਈ ਮੁਖ਼ੀ ਐਡਵੋਕੇਟ ਹਰਿੰਦਰ ਲਾਲੀ ਵਿਸ਼ੇਸ਼ ਰੂਪ 'ਚ ਸ਼ਾਮਲ ਹੋਏ।

ਨਾ ਕੋਈ ਠਾਕੁਰ ਤੇ ਨਾ ਕੋਈ ਪੂਜਕ,
ਸਭ ਰੋਟੀ ਦੇ ਉਪਰਾਲੇ।
ਚਿੱਟੀਆਂ ਪੱਗਾਂ ਤੇ ਦੂਹਰੇ ਟਿੱਕੇ,
ਅੰਦਰੋਂ ਹਿਰਦੇ ਕਾਲੇ।

ਹੱਥ ਵਿੱਚ ਮਾਲਾ,
ਤੇ ਮੂੰਹ ਵਿੱਚ ਮੰਤਰ।
ਕੱਛ ਵਿੱਚ ਤੇਜ਼ ਕਟਾਰੀ,
ਐਸੇ ਠੱਗਾਂ ਨਾਲੋਂ ਚੰਗੇ,
ਖ਼ੀਸੇ ਕਤਰਨ ਵਾਲੇ।

**ਧਨੀ ਰਾਮ ਚਾਤ੍ਰਿਕ**

ਤਰਕਸ਼ੀਲ ਤੁਹਾਡਾ ਆਪਣਾ ਮੈਗਜ਼ੀਨ ਹੈ। ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਲਈ ਤੁਸੀਂ ਇਸ ਦੇ ਹੋਰ ਪਾਠਕ ਬਣਾਉਣ ਲਈ ਯਤਨਸ਼ੀਲ ਰਹੋ।
...ਅਦਾਰਾ



## ਪ੍ਰਤਿਭਾ ਅਤੇ ਪ੍ਰੰਪਰਾ

ਡਾ. ਹਰਚੰਦ ਸਿੰਘ ਸਰਹਿੰਦੀ

ਇਸ ਧਰਤੀ ਤੇ ਸਮੇਂ-ਸਮੇਂ ਮਹਾਨ ਰਹਿਬਰਾਂ, ਦਾਨਿਸ਼ਵਰਾਂ ਤੇ ਵਿਗਿਆਨੀਆਂ ਨੇ ਜਨਮ ਲਿਆ ਜਿਨ੍ਹਾਂ ਆਪਣਾ ਸੁਖ਼ ਆਰਾਮ ਛੱਡ ਕੇ ਮਨੁੱਖ਼ਤਾ ਦੇ ਭਲੇ ਲਈ ਕੰਮ ਕੀਤਾ। ਉਨ੍ਹਾਂ ਮਨੁੱਖ਼ ਨੂੰ ਸਾਫ਼-ਸੁਥਰੀ ਤੇ ਸਾਵੀਂ-ਪੱਧਰੀ ਜ਼ਿੰਦਗੀ ਜਿਉਣ ਦੀ ਜਾਂਚ ਸਿਖਾਈ ਅਤੇ ਅਨਿਆਂ ਤੇ ਜ਼ੁਲਮ ਵਿਰੁੱਧ ਸੰਘਰਸ਼ ਕਰਨ ਦੀ ਪ੍ਰੇਰਣਾ ਵੀ ਦਿੱਤੀ ਪਰ ਇਸ ਸਭ ਕਾਸੇ ਦੇ ਬਾਵਜੂਦ ਇਹ ਇੱਕ ਕੌੜੀ ਸੱਚਾਈ ਹੈ ਕਿ ਜਦੋਂ ਵੀ ਕੋਈ ਪ੍ਰਤਿਭਾਸ਼ਾਲੀ ਵਿਅਕਤੀ ਸੱਚ ਨੂੰ ਲੋਕਾਂ ਸਾਹਮਣੇ ਲਿਆਉਣ ਲਈ ਸਥਾਪਿਤ ਲੀਹਾਂ ਤੋਂ ਹਟਵੀਂ ਗੱਲ ਕਰਦਾ ਹੈ ਤਾਂ ਮੁਢਲੇ ਪ੍ਰਤੀਕਰਮ ਵਜੋਂ ਲੋਕੀਂ ਉਸ ਦਾ ਵਿਰੋਧ ਕਰਦੇ ਹਨ। ਨਵੇਂ ਤੇ ਵਿਲੱਖਣ ਵਿਚਾਰਾਂ ਨੂੰ ਉਹ ਪਸੰਦ ਨਹੀਂ ਕਰਦੇ। ਇਹੋ ਕਾਰਣ ਹੈ ਕਿ **'ਕੋਈ ਨਵਾਂ ਕਦਮ ਚੁੱਕਣ ਅਤੇ ਕਿਸੇ ਕਿਸਮ ਦੀ ਤਬਦੀਲੀ ਤੋਂ ਲੋਕ ਸਭ ਨਾਲੋਂ ਵੱਧ ਡਰਦੇ ਹਨ- ਦੋਸਤੋਵਸਕੀ।'**

ਦਰਅਸਲ ਅਸੀਂ ਆਪਣੀਆਂ ਆਦਤਾਂ ਤੇ ਵਿਸ਼ਵਾਸਾਂ ਦੇ ਗ਼ੁਲਾਮ ਹਾਂ। ਇਹੋ ਕਾਰਣ ਹੈ ਕਿ ਇੱਕ ਵਾਰ ਪੱਕ ਚੁੱਕਿਆ ਵਿਸ਼ਵਾਸ ਯਾਨੀ ਅਚੇਤ ਮਨ 'ਚ ਆਪਣੀ ਥਾਂ ਬਣਾ ਚੁੱਕਾ ਵਿਸ਼ਵਾਸ ਉਮਰ ਭਰ ਸਾਡੇ ਨਾਲ ਨਿਭਦਾ ਹੈ। ਮਨੋਵਿਗਿਆਨ ਸਾਇੰਸ ਦੇ ਧਨੰਤਰ ਸਿਗਮੰਡ ਫ਼ਰਾਇਡ ਦਾ ਕਹਿਣਾ ਹੈ ਕਿ **"ਚੇਤਨ ਵਸਤੂ ਕੱਪੜੇ ਵਾਂਗ ਪਾਈ ਤੇ ਉਤਾਰੀ ਜਾ ਸਕਦੀ ਹੈ ਜਦੋਂ ਕਿ ਅਚੇਤ ਮਨ ਦੀ ਅਵਸਥਾ ਬਦਲੀ ਨਹੀਂ ਜਾ ਸਕਦੀ।"** ਇਸ ਤਰ੍ਹਾਂ ਸੁਭਾਵਿਕ ਹੀ ਹੈ ਕਿ ਬਹੁਤੇ ਬੰਦੇ ਲਕੀਰ ਦੇ ਫ਼ਕੀਰ ਬਣ ਕੇ ਆਪਣੀ ਜ਼ਿੰਦਗੀ ਬਤੀਤ ਕਰਦੇ ਹਨ ਅਤੇ ਕੋਈ ਵਿਰਲਾ ਹੀ ਰੂੜੀਵਾਦੀ ਵਿਚਾਰਧਾਰਾ ਤੋਂ ਉੱਪਰ ਉੱਠ ਕੇ ਆਪਣੇ ਲਈ ਤੇ ਸਮਾਜ ਲਈ ਨਵੇਂ ਰਸਤੇ ਦੀ ਖ਼ੋਜ ਕਰਦਾ ਹੈ। ਅਜਿਹੇ ਰੌਸ਼ਨ ਦਿਮਾਗ਼ ਵਿਅਕਤੀ ਨੂੰ ਆਮ ਲੋਕੀਂ ਸਿਰ ਫ਼ਿਰਿਆ, ਪਾਗ਼ਲ ਜਾਂ ਨਾਸਤਿਕ ਕਹਿ ਛੱਡਦੇ ਹਨ। ਇਸ ਸਬੰਧ ਵਿੱਚ ਜੋਨਾਥਨ ਸਵਿਫ਼ਟ ਨੇ ਕਿੰਨੀ ਵਧੀਆ ਗੱਲ ਕਹੀ ਹੈ "ਜਦੋਂ ਕੋਈ ਅਸਲੀ ਪ੍ਰਤਿਭਾਸ਼ੀਲ ਵਿਅਕਤੀ ਇਸ ਦੁਨੀਆਂ ਵਿੱਚ ਪ੍ਰਗਟ ਹੁੰਦਾ ਹੈ ਤਾਂ ਤੁਸੀਂ ਉਸ ਨੂੰ ਇਸ ਨਿਸ਼ਾਨੀ ਤੋਂ ਜਾਣ ਸਕਦੇ ਹੋ : ਸਾਰੇ ਮੂਰਖ਼ ਇੱਕ ਮੁਠ ਹੋ ਕੇ ਉਸ ਦਾ ਵਿਰੋਧ ਕਰਨਗੇ।"

ਹੈਰਾਨੀ ਦੀ ਗੱਲ ਹੈ ਕਿ ਪੰਦਰਵੀਂ ਸਦੀ ਵਿੱਚ ਬਾਬੇ ਨਾਨਕ ਵਿਰੁੱਧ ਵੀ ਸਾਰੇ ਮੂਰਖ਼ ਇਕੱਠੇ ਹੋ ਗਏ ਸਨ ਤੇ ਉਨ੍ਹਾਂ ਨੂੰ 'ਬੇਤਾਲਾ' ਤੱਕ ਕਿਹਾ ਸੀ। ਇਵੇਂ ਹੀ ਬ੍ਰਾਹਮਣਵਾਦੀ ਵਿਚਾਰਧਾਰਾ ਤੇ ਜਾਤ ਪਾਤ ਦੇ ਵਿਰੋਧ 'ਚੋਂ ਉੱਘੇ ਸੂਰਜਾਂ ਭਗਤ ਰਵੀਦਾਸ, ਕਬੀਰ, ਨਾਮਦੇਵ ਆਦਿ ਨੇ ਜਦੋਂ ਸਮਾਜ ਵਿੱਚ ਬਰਾਬਰਤਾ ਤੇ ਸੱਚ ਦੀਆਂ ਕਿਰਨਾਂ ਬਿਖ਼ੇਰਨੀਆਂ ਸ਼ੁਰੂ ਕੀਤੀਆਂ ਤਾਂ ਉਨ੍ਹਾਂ ਨੂੰ ਵੀ ਵਿਰੋਧ ਦਾ ਸਾਹਮਣਾ ਕਰਨਾ ਪਿਆ। ਲੇਖ਼ਕ, ਕਵੀ ਤੇ ਬੁੱਧੀਜੀਵੀ ਵੀ ਕਈ ਵਾਰ ਆਪਣੀਆਂ ਲਿਖ਼ਤਾਂ ਕਾਰਣ ਕਸੂਤੀ ਸਥਿਤੀ ਵਿੱਚ ਫ਼ਸ ਜਾਂਦੇ ਹਨ ਤੇ ਲੋਕ 'ਤੋਏ-ਤੋਏ' ਕਰਨ ਲਗਦੇ ਹਨ। ਲੋਕਾਂ ਨੇ ਤਾਂ ਬੁੱਲੇ ਸ਼ਾਹ ਨੂੰ ਵੀ ਨਹੀਂ ਸੀ ਬਖਸ਼ਿਆ। ਇਨ੍ਹਾਂ ਸਤਰਾਂ ਦੇ ਲੇਖ਼ਕ ਨੇ ਜਦ 15 ਕੁ ਵਰ੍ਹੇ ਪਹਿਲਾਂ ਮਨੁੱਖ਼ੀ ਸੈਕਸ ਸਬੰਧੀ ਅਣਛੋਹੇ ਤੇ ਚੁਣੌਤੀਆਂ ਭਰੇ ਵਿਸ਼ਿਆਂ ਨੂੰ ਆਪਣੀ ਕਲਮ ਦੀ ਨੋਕ ਤੇ ਲਿਆਂਦਾ ਤਾਂ ਉਹ ਲੋਕਾਂ ਦੀਆਂ ਨਜ਼ਰਾਂ 'ਚ ਕਿਸੇ ਪਾਗ਼ਲ ਤੋਂ ਘੱਟ ਨਹੀਂ ਸੀ ਪਰ ਉਸ ਪਾਗ਼ਲਪਨ ਦਾ ਕ੍ਰਿਸ਼ਮਾ ਇਹ ਹੋਇਆ ਕਿ ਆਪਣੀ ਲੇਖ਼ਣੀ ਬਦਲੇ ਸ਼੍ਰੋਮਣੀ ਸਾਹਿਤਕਾਰ ਦਾ ਐਵਾਰਡ ਮਿਲਿਆ।

ਮਨੁਖ਼ਤਾ ਦੇ ਭਲੇ ਲਈ 'ਕਮਲਿਆਂ' ਵਾਂਗ ਨਵੀਆਂ ਖ਼ੋਜਾਂ ਕਰਨ ਵਾਲੇ ਕਈ ਉੱਚ ਕੋਟੀ ਦੇ ਵਿਗਿਆਨੀਆਂ ਦੀ ਰੂੜੀਵਾਦੀਆਂ ਵੱਲੋਂ ਕੀਤੀ ਦੁਰਗਤ ਇਤਿਹਾਸ ਦੇ ਪੰਨਿਆਂ ਨੂੰ ਸ਼ਰਮਸਾਰ ਕਰਦੀ ਹੈ। ਜੀਵ ਵਿਕਾਸ ਦੇ ਸਿਧਾਂਤ ਦੇ ਜਨਮ ਦਾਤਾ ਚਾਰਲਸ ਡਾਰਵਿਨ (1809-1882) ਨੂੰ ਆਪਣੀ ਗੱਲ ਮਨਵਾਉਣ ਲਈ ਲੰਮਾ ਸੰਘਰਸ਼ ਕਰਨਾ ਪਿਆ ਕਿਉਂਕਿ ਉਸ ਦਾ ਇਹ ਸਿਧਾਂਤ ਬਾਈਬਲ ਦੀ ਕਸੌਟੀ ਤੇ ਖ਼ਰਾ ਨਹੀਂ ਸੀ ਉੱਤਰਦਾ। ਇਸੇ ਤਰ੍ਹਾਂ ਗੈਲੀਲੀਓ ਦੇ ਸਿਧਾਂਤ ਨੂੰ ਵੀ ਬਾਈਬਲ ਤੇ ਈਸਾਈ ਧਰਮ ਦਾ ਵਿਰੋਧੀ ਗਰਦਾਨਿਆ ਗਿਆ ਕਿਉਂਕਿ ਗੈਲੀਲੀਓ ਨੇ ਇਹ ਸਿੱਧ ਕੀਤਾ ਸੀ ਕਿ ਸੂਰਜ ਨਹੀਂ ਧਰਤੀ ਘੁੰਮਦੀ ਹੈ। ਮਨੋਰੋਗਾਂ ਦੇ ਆਗਾਜ਼ ਸਬੰਧੀ ਪਹਿਲੀ ਵਾਰ ਵਿਗਿਆਨਕ ਲੀਹਾਂ ਤੇ ਜਾਣਕਾਰੀ ਦੇਣ ਦਾ ਸਿਹਰਾ ਮਹਾਨ ਮਨੋਵਿਗਿਆਨੀ ਸਿਗਮੰਡ ਫ਼ਰਾਇਡ ਸਿਰ ਬੱਝਦਾ ਹੈ ਪਰ ਉਸ ਦੇ ਜੀਵਨ ਕਾਲ ਦੌਰਾਨ ਉਸ ਨੂੰ ਸੈਕਸ ਮੈਡ (Sex Mad) ਕਹਿ ਦੇ ਬੇਇੱਜ਼ਤ ਕੀਤਾ ਗਿਆ। (ਇਹ ਗੱਲ ਵੱਖਰੀ ਹੈ ਕਿ ਅੱਜ ਸੈਕਸ ਸਬੰਧੀ ਉਸ ਦੇ ਸਿਧਾਂਤਾਂ ਨੂੰ ਦੁਨੀਆਂ ਪੂਜਦੀ ਹੈ) ਇਸੇ ਸਿਆਣਪ ਤੇ ਅਗਿਆਨਤਾ ਦੇ ਭੇੜ ਵਿੱਚ ਕਈ ਵਿਗਿਆਨੀਆਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ ਹਨ। ਰਾਜ ਸੱਤਾ ਲਈ ਖ਼ਤਰਾ ਸਮਝੇ ਜਾਣ ਵਾਲੇ ਪ੍ਰਤਿਭਾਸ਼ੀ

ਵਿਅਕਤੀਆਂ ਨੂੰ ਵੀ ਜਬਰ ਜ਼ੁਲਮ ਦਾ ਸਾਹਮਣਾ ਕਰਨਾ ਪਿਆ ਜਾਂ ਜੇਲ੍ਹਾਂ ਵਿੱਚ ਡੱਕ ਦਿੱਤਾ ਗਿਆ। ਵਿਸ਼ਵ ਪ੍ਰਸਿੱਧ ਫ਼ਰਾਂਸੀਸੀ ਚਿਤਰਕਾਰ ਵੈਨਗਾਗ ਨੂੰ ਸਮੇਂ ਦੇ ਹੁਕਮਰਾਨ ਨੇ ਪਾਗ਼ਲ ਕਹਿ ਕੇ ਪਾਗ਼ਲਖ਼ਾਨੇ 'ਚ ਭਰਤੀ ਕਰਵਾ ਦਿੱਤਾ ਸੀ। ਯੂਨਾਨੀ ਫਿਲਾਸਫ਼ਰ ਅਨਾਕਸਾਗੋਰਸ ਨੂੰ ਏਥਨਜ਼ ਤੋਂ ਜਲਾਵਤਨ ਕਰ ਦਿੱਤਾ ਗਿਆ ਸੀ। 16ਵੀਂ ਸਦੀ ਦੇ ਪ੍ਰਸਿੱਧ ਵਿਚਾਰਵਾਨ ਗਿਓਰਦਾਨੋ ਨੂੰ ਥੰਨ੍ਹ ਕੇ ਜਿਉਂਦਿਆਂ ਸਾੜ ਦਿੱਤਾ ਗਿਆ ਸੀ। ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਪ੍ਰਤਿਭਾਸ਼ੀਲ ਵਿਅਕਤੀ ਨਵੇਂ ਰਸਤਿਆਂ ਦੀ ਤਲਾਸ਼ ਵਿੱਚ ਹੁੰਦੇ ਹਨ ਜਦੋਂ ਕਿ ਆਮ ਲੋਕੀਂ ਪਗਡੰਡੀਆਂ ਤੇ ਹੀ ਤੁਰਨਾ ਪਸੰਦ ਕਰਦੇ ਹਨ ਪਰ ਪਗਡੰਡੀਆਂ ਜਾਂ ਘਸੇ ਪਿਟੇ ਰਸਤਿਆਂ ਤੇ ਤੁਰਨ ਵਾਲਿਆਂ ਤੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ ਕਿਉਂਕਿ ਇਹ ਉਹ ਲੋਕ ਹੁੰਦੇ ਹਨ ਜੋ ਜੀਵਨ ਭਰ ਭੇਡਾਂ ਵਾਂਗ ਇੱਕ ਦੂਸਰੇ ਦੇ ਮਗਰ ਤੁਰਦੇ ਰਹਿੰਦੇ ਹਨ। ਇਤਫ਼ਾਕਵੱਸ ਪੰਜਾਬ ਵਿੱਚ ਅਜਿਹੀਆਂ 'ਭੇਡਾਂ' ਦੀ ਬਹੁ ਗਿਣਤੀ ਸਦਕਾ ਹੀ ਡੇਰਾਵਾਦ ਦਿਨ ਦੁਗਣੀ ਤੇ ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ।

ਇਸ ਧਰਤੀ ਤੇ ਅੱਜ ਜੋ ਵੀ ਚੰਗਾ ਨਜ਼ਰ ਆ ਰਿਹਾ ਹੈ ਉਹ ਸਭ ਕੁਝ ਪ੍ਰਤਿਭਾਸ਼ੀਲ ਵਿਅਕਤੀਆਂ ਦੀ ਬਦੌਲਤ ਹੀ ਸੰਭਵ ਹੋ ਸਕਿਆ ਹੈ। ਜਿਨ੍ਹਾਂ ਨੂੰ ਸਮਕਾਲੀ ਸਮਾਜ ਪਾਗਲ ਜਾਂ ਨਾਸਤਿਕ ਕਹਿ ਕੇ ਭੰਡਦਾ ਰਿਹਾ ਹੈ। ਜਦੋਂ ਵੀ ਅਸੀਂ ਦੁਨੀਆਂ ਦੇ ਇਤਿਹਾਸ ਤੇ ਸਰਸਰੀ ਨਜ਼ਰ ਮਾਰਦੇ ਹਾਂ ਤਾਂ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਕਿ ਕਲਾ, ਸਾਹਿਤ, ਵਿਗਿਆਨ ਤੇ ਨਵੀਆਂ ਖ਼ੋਜਾਂ ਕਰਨ ਵਾਲੇ ਮਨੁੱਖ ਆਪਣਾ ਰਸਤਾ ਆਪ ਬਣਾਉਂਦੇ ਹਨ। ਜੌਨ ਡੀ. ਰੌਕਫ਼ੈਲਰ ਅਨੁਸਾਰ, **"ਜੇ ਤੁਸੀਂ ਸਫ਼ਲਤਾ ਪ੍ਰਾਪਤ ਕਰਨੀ ਚਾਹੁੰਦੇ ਹੋ ਤਾਂ ਤੁਹਾਨੂੰ ਘਸੇ ਪਿਟੇ ਰਾਹਾਂ ਤੇ ਤੁਰਨ ਦੀ ਬਜਾਏ ਨਵੇਂ ਰਾਹ ਲੱਭਣੇ ਪੈਣਗੇ।"** ਉਂਜ ਵੀ ਡਾਰ ਤੋਂ ਅੱਡ ਹੋ ਕੇ ਉੱਡਣ ਦਾ ਆਪਣਾ ਹੀ ਮਜ਼ਾ ਹੈ।

ਇਤਿਹਾਸ ਗਵਾਹ ਹੈ ਕਿ ਡਾਰ ਤੋਂ ਅੱਡਰੇ ਹੋ ਕੇ ਉੱਡਣ ਵਾਲਿਆਂ ਨੇ ਹੀ ਜੀਵਨ ਵਿੱਚ ਵੱਡੀਆਂ ਮੱਲਾਂ ਮਾਰੀਆਂ ਹਨ। ਸਮੇਂ ਦੀ ਰੇਤ ਤੇ ਪੈੜਾਂ ਪਾਉਣ ਵਾਲੇ ਇਹ ਲੋਕ ਜਜ਼ਬੇ ਨਾਲ ਭਰਪੂਰ ਹੁੰਦੇ ਹਨ। ਇਸ ਦੇ ਉਲਟ ਸਥਾਪਿਤ ਲੀਹਾਂ ਤੇ ਤੁਰਨ ਵਾਲੇ ਕਮਜ਼ੋਰ ਮਾਨਸਿਕਤਾ ਵਾਲੇ ਹੁੰਦੇ ਹਨ ਤੇ ਜਲਦੀ ਹੀ ਸਮੇਂ ਦੀ ਧੂੜ ਵਿੱਚ ਗੁਆਚ ਜਾਂਦੇ ਹਨ। ਜਿਨ੍ਹਾਂ ਨੇ ਕੁਝ ਨਿਵੇਕਲਾ, ਮੌਲਿਕ ਤੇ ਅਨੋਖਾ ਕਰਨਾ ਹੁੰਦਾ ਹੈ ਉਹ ਰਾਹਾਂ ਤੇ ਨਹੀਂ ਤੁਰਦੇ। ਦੂਜਾ ਕੁਝ ਨਾ ਕੁਝ ਨਵਾਂ ਕਰਨ ਦੀ ਚਿਣਗ ਹਮੇਸ਼ਾ ਉਨ੍ਹਾਂ ਦੇ ਦਿਲੋ ਦਿਮਾਗ਼ ਵਿੱਚ ਸੁਲਗਦੀ ਰਹਿੰਦੀ ਹੈ।

ਸਰਹਿੰਦ, ਫ਼ਤਹਿਗੜ੍ਹ ਸਾਹਿਬ * 92178-45812

# ਸੂਰਜ ਗ੍ਰਹਿਣ ਦਾ ਹਊਆ

1 ਅਗਸਤ 08 ਨੂੰ ਜਿੱਥੇ ਦੁਨੀਆਂ ਭਰ ਦੇ ਵਿਕਸਿਤ ਮੁਲਕਾਂ ਦੇ ਲੋਕਾਂ ਦੀ ਇਸ ਕੁਦਰਤੀ ਖ਼ਗੋਲੀ ਘਟਨਾ ਦਾ ਖ਼ੂਬ ਆਨੰਦ ਲਿਆ ਤੇ ਵਿਗਿਆਨੀ ਘਟਨਾ ਸਬੰਧੀ ਹੋਰ ਜਾਣਕਾਰੀ ਇਕੱਤਰ ਕਰਨ ਲਈ ਖ਼ੋਜ ਕਾਰਜਾਂ ਵਿੱਚ ਜੁਟੇ ਰਹੇ ਉੱਥੇ ਸਾਡੇ ਮੁਲਕ ਵਿੱਚ ਅੰਧ ਵਿਸ਼ਵਾਸਾਂ ਦੇ ਜਾਲ 'ਚ ਗ੍ਰਸੇ ਲੋਕ ਗ੍ਰਹਿਣ ਦੇ ਮਾੜੂ ਪ੍ਰਭਾਵਾਂ ਤੋਂ ਬਚਣ ਲਈ ਆਪਣੇ ਪਿੱਤਰਾਂ ਨੂੰ ਖ਼ੁਸ਼ ਕਰਨ ਤੇ ਅਗਲੇ ਜਨਮ ਨੂੰ ਸੰਵਾਰਨ ਲਈ ਸਾਰਾ ਦਿਨ ਪਾਠ ਪੂਜਾ ਤੇ ਕਰਮ ਕਾਂਡਾਂ ਵਿੱਚ ਮਗਨ ਰਹੇ। ਉਸ ਵਕਤ ਹੋਰ ਵੀ ਨਿਰਾਸ਼ਾ ਹੋਈ ਜਦ ਇੱਕ ਵਾਰ ਫਿਰ ਟੀ.ਵੀ. ਚੈਨਲਾਂ ਨੇ ਸੂਰਜ ਗ੍ਰਹਿਣ ਨੂੰ ਇੱਕ ਹਊਏ ਦੇ ਰੂਪ ਵਿੱਚ ਪੇਸ਼ ਕਰਨ ਦੀ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ। ਚੈਨਲਾਂ ਤੇ ਪੇਸ਼ ਕੀਤੇ ਗਏ ਸਾਰੇ ਹੀ ਪ੍ਰੋਗਰਾਮ ਸਸਪੈਂਸ ਤੇ ਅੰਧ ਵਿਸ਼ਵਾਸਾਂ ਨਾਲ ਭਰੇ ਹੋਏ ਸਨ। ਇੱਕ ਚੈਨਲ ਵੱਲੋਂ ਤਾਂ ਲਗਾਤਾਰ ਇਹੋ ਪ੍ਰਚਾਰ ਕੀਤਾ ਜਾ ਰਿਹਾ ਸੀ "...ਆ ਸਕਦੈ ਸੰਕਟ, ਦੋ ਘੰਟੇ ਹਨ ਖ਼ਤਰਨਾਕ, ਦੁਨੀਆਂ ਤੇ ਭਾਰੀ ਪਵੇਗਾ ਇਹ ਸੂਰਜ ਗ੍ਰਹਿਣ ਆਦਿ।" ਨਾਲ ਹੀ ਭੇਦ ਭਰੀਆਂ, ਗੁੰਝਲਦਾਰ ਕੁਦਰਤੀ ਤਸਵੀਰਾਂ ਤੇ ਡਰਾਉਣਾ ਸੰਗੀਤ ਪੇਸ਼ ਕੀਤਾ ਜਾ ਰਿਹਾ ਸੀ। ਚੈਨਲ ਤੇ ਬੈਠਾ ਜੋਤਿਸ਼ੀ ਦੇਸ਼ ਦੇ 112 ਕਰੋੜ ਦੇ ਕਰੀਬ ਲੋਕਾਂ ਨੂੰ 12 ਰਾਸ਼ੀਆਂ 'ਚ ਵੰਡ ਕੇ ਸੂਰਜ ਗ੍ਰਹਿਣ ਦੌਰਾਨ ਉਨ੍ਹਾਂ ਉੱਪਰ ਪੈਣ ਵਾਲੇ 'ਚੰਗੇ-ਮਾੜੇ' ਪ੍ਰਭਾਵਾਂ ਬਾਰੇ ਦੱਸਦਾ ਹੈ। ਕਿਸੇ ਹੋਰ ਚੈਨਲ ਤੇ ਇੱਕ ਜੋਤਿਸ਼ੀ 'ਮਾੜੇ ਪ੍ਰਭਾਵਾਂ' ਤੋਂ ਬਚਣ ਲਈ ਮੰਤਰਾਂ ਤੇ ਉਪਾਵਾਂ ਦਾ ਵਖਿਆਨ ਕਰ ਰਿਹਾ ਹੈ। ਉਸ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਕਿ ਜਦ ਰਾਹੂ ਕੇਤੂ ਨੇ ਸੂਰਜ ਨੂੰ ਨਹੀਂ ਬਖ਼ਸ਼ਿਆ ਤਾਂ ਫਿਰ ਉਹ ਲੋਕਾਂ ਦੇ ਘਰ ਕਿਵੇਂ ਛੱਡ ਦੇਣਗੇ? ਆਪਣੇ ਆਪ ਨੂੰ ਪ੍ਰਸਿੱਧ ਕਹਿਣ ਵਾਲਾ ਇੱਕ ਹੋਰ ਜੋਤਿਸ਼ੀ ਦੇਸ਼ ਵਿਦੇਸ਼ ਦੀ ਰਾਜਨੀਤੀ, ਆਰਥਿਕ ਤੇ ਸਮਾਜਿਕ ਮਸਲਿਆਂ ਤੇ ਅੰਤਰ ਰਾਸ਼ਟਰੀ ਰਾਜਨੀਤੀ ਨੂੰ ਵੀ ਗ੍ਰਹਿਣ ਨਾਲ ਜੋੜ ਕੇ ਪੇਸ਼ ਕਰਨ ਦਾ ਗੁੰਮਰਾਹਕੁੰਨ ਪ੍ਰਚਾਰ ਕਰ ਰਿਹਾ ਹੈ। ਚੈਨਲ ਤੇ ਸਮੱਸਿਆਵਾਂ ਦੇ ਹੱਲ ਤੇ ਉਪਾਵਾਂ ਲਈ ਉਸ ਜੋਤਿਸ਼ ਦਾ ਨੰਬਰ ਵੀ ਨਾਲੋ-ਨਾਲ ਦਿੱਤਾ ਜਾ ਰਿਹਾ ਸੀ। ਸਾਰੇ ਚੈਨਲਾਂ ਦਾ ਸਾਰ ਤੱਥ ਇਹ ਸੀ ਕਿ ਵਿਗਿਆਨ ਦੇ ਖੋਜੇ ਸੰਦ ਸਾਧਨਾਂ ਰਾਹੀਂ ਹੀ ਵਿਗਿਆਨ ਦੇ ਖਿਲਾਫ਼ ਪ੍ਰਚਾਰ ਕੀਤਾ ਜਾਵੇ। ਜੋਤਿਸ਼ ਵਰਗੇ ਗੈਰ ਵਿਗਿਆਨਕ ਵਰਤਾਰੇ ਨੂੰ ਉਭਾਰ ਕੇ ਪੇਸ਼ ਕਰਨਾ ਚੈਨਲਾਂ ਦੀ ਇੱਕ ਸੋਚੀ ਸਮਝੀ ਸਾਜਿਸ਼ ਹੀ ਕਹੀ ਜਾ ਸਕਦੀ ਹੈ ਜਿਹੜੇ ਆਪਣੇ ਨਿੱਜੀ ਸਵਾਰਥਾਂ ਦੇ ਨਾਲ-ਨਾਲ ਅੰਧ ਵਿਸ਼ਵਾਸਾਂ ਦਾ ਪ੍ਰਚਾਰ ਕਰਕੇ ਰਾਜ ਸੱਤਾ ਦੀ ਉਮਰ ਵੀ ਲੰਮੀ ਕਰ ਰਹੇ ਹਨ।

ਬੂਟਾ ਸਿੰਘ ਵਾਕਫ਼ * 98762-24461





# ਆਧੁਨਿਕ ਜੀਵਨ ਸ਼ੈਲੀ : ਆਧੁਨਿਕ ਰੋਗ

ਜਸਵੰਤ ਮੁਹਾਲੀ

ਕੋਈ ਸਮਾਂ ਸੀ ਜਦੋਂ ਹੈਜ਼ਾ ਫ਼ੈਲ ਜਾਂਦਾ ਸੀ ਤਾਂ ਹਜ਼ਾਰਾਂ ਕੀਮਤੀ ਜਾਨਾਂ ਅਜਾਈਂ ਚਲੀਆਂ ਜਾਂਦੀਆਂ ਸਨ। ਉਤਪਾਦਨ ਦੇ ਤੌਰ ਤਰੀਕੇ ਜਿਵੇਂ-ਜਿਵੇਂ ਵਿਕਾਸ ਕਰਦੇ ਹਨ ਤਾਂ ਰਸਮੋਂ ਰਿਵਾਜ ਤੇ ਰਹਿਣ ਸਹਿਣ ਹੀ ਨਹੀਂ ਬਦਲਦਾ ਬਲਕਿ ਬਿਮਾਰੀਆਂ ਵੀ ਬਦਲ ਜਾਂਦੀਆਂ ਹਨ। ਹਰ ਚੀਜ਼ ਦੀ ਤਰ੍ਹਾਂ ਬਿਮਾਰੀਆਂ ਦਾ ਵੀ ਇੱਕ ਇਤਿਹਾਸ ਹੁੰਦਾ ਹੈ। ਟੀਕਾਕਰਨ ਮੁਹਿੰਮਾਂ, ਐਂਟੀ ਬਾਇਓਟਿਕਸ ਦਾ ਵਿਕਾਸ ਤੇ ਇਲਾਜ ਪ੍ਰਣਾਲੀ ਦੇ ਵਿਕਾਸ ਨੇ ਇਨਫ਼ੈਕਸ਼ਨ ਜਾਂ ਰੋਗਾਣੂਆਂ ਕਾਰਨ ਹੋਣ ਵਾਲੇ ਰੋਗਾਂ ਕਾਰਨ ਹੋਣ ਵਾਲੀਆਂ ਮੌਤਾਂ ਤੇ ਬਹੁਤ ਹੱਦ ਤੱਕ ਕਾਬੂ ਪਾ ਲਿਆ ਹੈ। ਹਾਲਾਂਕਿ ਰੋਗਾਣੂਆਂ ਵਿਰੁੱਧ ਅਸੀਂ ਅਜੇ ਵੀ ਇੱਕ ਕਦੇ ਨਾ ਮੁੱਕਣ ਵਾਲੀ ਜੰਗ ਲੜ ਰਹੇ ਹਾਂ ਪਰ ਹੁਣ ਬਿਮਾਰੀਆਂ ਬਦਲ ਰਹੀਆਂ ਹਨ। ਬਦਲੀ ਹੋਈ ਤਰਜ਼-ਏ-ਜ਼ਿੰਦਗੀ ਨੇ ਰੋਗਾਂ ਦੀਆਂ ਕਿਸਮਾਂ ਵੀ ਬਦਲ ਦਿੱਤੀਆਂ ਹਨ। ਹਰ ਕੰਮ ਦਾ ਮਸ਼ੀਨੀਕਰਨ, ਜੰਕ ਫ਼ੂਡ (ਚਿਪਸ, ਕੋਲਡ ਡ੍ਰਿੰਕ ਆਦਿ) ਦੀ ਵਰਤੋਂ, ਹਰ ਖ਼ੇਤਰ ਵਿੱਚ ਮੁਕਾਬਲੇ ਦੀ ਦੌੜ, ਫ਼ਸਲਾਂ ਤੇ ਕੀੜੇਮਾਰ ਦਵਾਈਆਂ ਦੀ ਵਰਤੋਂ ਆਦਿ ਨੇ ਆਧੁਨਿਕ ਰੋਗਾਂ ਨੂੰ ਸੱਦਾ ਦਿੱਤਾ ਹੈ। ਮੋਟਾਪਾ, ਦਿਲ ਦੇ ਰੋਗ, ਹਾਈ ਬਲੱਡ ਪ੍ਰੈਸ਼ਰ, ਸ਼ੂਗਰ ਤੇ ਦਿਮਾਗ਼ ਦੇ ਰੋਗ ਇਸੇ ਵਰਗ ਵਿੱਚ ਆਉਂਦੇ ਹਨ। ਨਸ਼ਿਆਂ ਦੀ ਆਦਤ ਖ਼ੁਦ ਬਿਮਾਰੀ ਹੀ ਹੈ ਤੇ ਇਨ੍ਹਾਂ ਬਿਮਾਰੀਆਂ ਦਾ ਕਾਰਣ ਵੀ ਬਣਦੀ ਹੈ। ਮਾਨਸਿਕ ਰੋਗ ਵੀ ਆਧੁਨਿਕ ਰੋਗਾਂ ਦੇ ਵਰਗ ਤੋਂ ਵੱਖ ਨਹੀਂ ਹਨ।

ਆਧੁਨਿਕ ਰੋਗ ਇੱਕ ਦੂਸਰੇ ਤੋਂ ਨਹੀਂ ਫ਼ੈਲਦੇ। ਇਨ੍ਹਾਂ ਨੂੰ ਜੀਵਨ ਸ਼ੈਲੀ ਨਾਲ ਜੁੜੇ ਰੋਗਾਂ ਦਾ ਨਾਂ ਦਿੱਤਾ ਗਿਆ ਹੈ। ਇਹ ਰੋਗ ਰੋਗਾਣੂਆਂ ਤੋਂ ਨਹੀਂ ਬਲਕਿ ਆਧੁਨਿਕ ਯੁੱਗ ਦੀ ਜੀਵਨ ਸ਼ੈਲੀ ਕਾਰਣ ਹੁੰਦੇ ਹਨ। ਇਨ੍ਹਾਂ ਨੂੰ ਲੰਮੇ ਸਮੇਂ ਦੀਆਂ ਬਿਮਾਰੀਆਂ ਭਾਵ Choronic Disease ਵੀ ਕਿਹਾ ਜਾਂਦਾ ਹੈ। ਇਨ੍ਹਾਂ ਦੀ ਰੋਕਥਾਮ ਦੇ ਅਨੇਕ ਮੌਕੇ ਹਾਸਿਲ ਹੁੰਦੇ ਹਨ ਪਰ ਅਫ਼ਸੋਸ ਦੀ ਗੱਲ ਹੈ ਕਿ ਸਾਡੇ 'ਚੋਂ ਬਹੁਤ ਥੋੜ੍ਹੇ ਇਨ੍ਹਾਂ ਮੌਕਿਆਂ ਦਾ ਲਾਭ ਉਠਾ ਕੇ ਠੀਕ ਹੋਣ ਦਾ ਤਰੀਕਾ ਜਾਣਦੇ ਹਨ। ਇਹ ਰੋਗ ਜੋ ਕਿ 'ਆਧੁਨਿਕ ਮਹਾਂਮਾਰੀ' ਦਾ ਰੂਪ ਧਾਰਨ ਕਰ ਚੁੱਕੇ ਹਨ। ਬੰਦੇ ਨੂੰ ਆਪਣੀ ਲਪੇਟ ਵਿੱਚ ਲੈਣ ਤੋਂ ਪਹਿਲਾਂ ਕਈ ਦਹਾਕਿਆਂ ਦਾ ਸਮਾਂ ਲੈਂਦੇ ਹਨ। ਪਹਿਲਾਂ ਇਹ ਸੋਚਿਆ ਜਾਂਦਾ ਸੀ ਕਿ ਬਿਮਾਰੀਆਂ ਵਿਕਸਿਤ ਦੇਸ਼ਾਂ ਨੂੰ ਹੀ ਆਪਣੇ ਚੁੰਗਲ ਵਿੱਚ ਲੈਂਦੀਆਂ ਹਨ ਪਰ ਹੁਣ ਇਹ ਗੱਲ ਸੱਚ ਨਹੀਂ ਰਹੀ। ਵਿਸ਼ਵ ਸਿਹਤ ਸੰਸਥਾ ਦੁਆਰਾ ਜਾਰੀ ਰਿਪੋਰਟ Preventing Diseases-A Vital investment ਅਨੁਸਾਰ ਆਧੁਨਿਕ ਰੋਗਾਂ ਨਾਲ ਹੋਣ ਵਾਲੀਆਂ 5 ਮੌਤਾਂ 'ਚੋਂ 4 ਵਿਕਾਸ ਸ਼ੀਲ ਦੇਸ਼ਾਂ ਵਿੱਚ ਹੋਈਆਂ। ਭਾਰਤ ਵੀ ਉਨ੍ਹਾਂ ਵਿੱਚੋਂ ਇੱਕ ਹੈ। ਦੇਖਿਆ ਗਿਆ ਹੈ ਕਿ ਇਨ੍ਹਾਂ ਦੇਸ਼ਾਂ ਵਿੱਚ ਛੋਟੀ ਉਮਰ ਵਿੱਚ ਹੀ ਲੋਕ ਰੋਗਾਂ ਦਾ ਸ਼ਿਕਾਰ ਹੋ ਜਾਂਦੇ ਹਨ। ਕਾਫ਼ੀ ਸਮਾਂ ਇਹ ਬਿਮਾਰੀ ਨਾਲ ਲੜਦੇ ਰਹਿੰਦੇ ਹਨ ਪਰ ਵਿਕਸਿਤ ਦੇਸ਼ਾਂ ਦੇ ਮੁਕਾਬਲੇ ਛੇਤੀ ਮਰ ਜਾਂਦੇ ਹੈ। ਇਹ ਇੱਕ ਦੁਖ਼ਾਂਤ ਹੀ ਕਿਹਾ ਜਾ ਸਕਦਾ ਹੈ ਕਿ ਘੱਟ ਵਿਕਸਿਤ ਦੇਸ਼ਾਂ ਦੇ ਲੋਕ ਸਮੱਸਿਆਵਾਂ ਦੇ ਹੱਲ ਲਈ ਕੀਤੇ ਜਾਂਦੇ ਵਿਕਾਸ ਦੇ ਦੂਰ ਪ੍ਰਭਾਵ ਇਨ੍ਹਾਂ ਬਿਮਾਰੀਆਂ ਦੇ ਰੂਪ ਵਿੱਚ ਢੋਂਦੇ ਹਨ। 2005 ਵਿੱਚ ਹੋਈਆਂ ਕੁੱਲ 5 ਕਰੋੜ 80 ਲੱਖ ਮੌਤਾਂ 'ਚੋਂ $3\,^1/_2$ ਕਰੋੜ ਮੌਤਾਂ ਇਨ੍ਹਾਂ ਰੋਗਾਂ ਕਾਰਣ ਹੋਈਆਂ। ਜ਼ਾਹਿਰ ਹੈ ਕਿ ਇਨ੍ਹਾਂ ਰੋਗਾਂ ਨੇ ਮਹਾਂਮਾਰੀ ਦਾ ਰੂਪ ਤਾਂ ਲੈ ਹੀ ਲਿਆ ਹੈ। ਭਾਰਤ ਦੀ ਸਥਿਤੀ ਇਹ ਹੈ ਕਿ 1990 ਵਿੱਚ 40 ਪ੍ਰਤੀਸ਼ਤ ਮੌਤਾਂ ਇਨ੍ਹਾਂ ਰੋਗਾਂ ਕਾਰਣ ਹੋਈਆਂ ਜਿਨ੍ਹਾਂ ਦੇ 2020 ਤੱਕ ਵਧ ਕੇ 66 ਪ੍ਰਤੀਸ਼ਤ ਹੋ ਜਾਣ ਦੀ ਸੰਭਾਵਨਾ ਹੈ। ਭਾਰਤ ਵਿੱਚ ਤਕਰੀਬਨ ਦਸਵਾਂ ਹਿੱਸਾ ਹਾਈ ਬਲੱਡ ਪ੍ਰੈਸ਼ਰ ਦੇ ਮਰੀਜ਼ ਹਨ। ਕੋਈ 3 ਕਰੋੜ ਸ਼ੂਗਰ ਦੇ ਰੋਗ ਦਾ ਸ਼ਿਕਾਰ ਹਨ। ਦਿਮਾਗ਼ੀ ਨਸ ਫ਼ਟਣ ਤੇ ਦਿਲ ਦੇ ਰੋਗਾਂ ਨਾਲ ਹੋਣ ਵਾਲੀਆਂ ਮੌਤਾਂ ਦੀ ਗਿਣਤੀ ਵੀ ਬਹੁਤ ਵੱਡੀ ਹੈ ਤੇ ਅਗਲੇ ਦੋ ਸਾਲਾਂ ਵਿੱਚ ਇਸ ਦੇ ਦੁੱਗਣੀ ਹੋ ਜਾਣ ਦੀ ਸੰਭਾਵਨਾ ਹੈ। ਭਾਰਤ ਦੀ 20 ਪ੍ਰਤੀਸ਼ਤ ਵਸੋਂ ਵੱਧ ਵਜ਼ਨ ਵਾਲੇ ਵਰਗ ਵਿੱਚ ਆਉਂਦੀ ਹੈ।

ਦੁਨੀਆਂ ਵਿੱਚ ਮੌਤਾਂ ਦਾ ਸਭ ਤੋਂ ਵੱਡਾ ਕਾਰਣ ਦਿਲ ਦੇ ਰੋਗ ਹਨ। ਹਰ ਸਾਲ 1 ਕਰੋੜ 70 ਲੱਖ ਲੋਕ ਦਿਲ ਦੇ ਰੋਗਾਂ ਨਾਲ ਮਰਦੇ ਹਨ। ਕੈਂਸਰ ਦੀਆਂ 100 ਤੋਂ ਵੱਧ ਕਿਸਮਾਂ ਹਨ, ਜਿਨ੍ਹਾਂ 'ਚੋਂ 40 ਕਿਸਮਾਂ ਦੀ ਰੋਕਥਾਮ ਸੰਤੁਲਿਤ ਭੋਜਨ ਖਾਣ ਅਤੇ ਤੰਬਾਕੂ ਦੀ ਵਰਤੋਂ ਬੰਦ ਕਰਕੇ ਹੋ ਸਕਦੀ ਹੈ। ਪੂਰੇ ਵਿਸ਼ਵ ਵਿੱਚ ਕੈਂਸਰ ਦਾ ਸਭ ਤੋਂ ਵੱਡਾ ਕਾਰਣ ਤੰਬਾਕੂ ਹੈ। ਇਸ ਨਾਲ ਮੂੰਹ, ਗਲੇ ਤੇ ਫ਼ੇਫ਼ੜਿਆਂ ਆਦਿ ਦਾ ਕੈਂਸਰ ਹੋ ਸਕਦਾ ਹੈ। ਤੰਬਾਕੂ ਦਾ ਨਸ਼ਾ ਨੌਜਵਾਨ ਪੀੜ੍ਹੀ ਵਿੱਚ ਘਰ ਕਰ ਚੁੱਕਾ ਹੈ। ਇਸੇ ਕਾਰਣ ਵਿਸ਼ਵ ਸਿਹਤ ਸੰਸਥਾ ਨੇ ਇਸ ਸਾਲ 31 ਮਈ 2008 ਨੂੰ ਤੰਬਾਕੂ ਰਹਿਤ ਦਿਵਸ ਨੂੰ ਤੰਬਾਕੂ ਮੁਕਤ ਨੌਜਵਾਨ ਦਾ ਨਾਂ ਦਿੱਤਾ ਹੈ। ਜੀਵਨ ਸ਼ੈਲੀ ਨਾਲ ਜੁੜੀ ਦੂਜੀ

ਵੱਡੀ ਬਿਮਾਰੀ ਹੈ ਡਾਇਬਟੀਜ਼ ਭਾਵ ਸ਼ੂਗਰ। ਇਸ ਦੀ ਪਹਿਲੀ ਕਿਸਮ ਸਰੀਰ ਵਿੱਚ ਇਨਸੁਲੀਨ ਦੇ ਘੱਟ ਪੈਦਾ ਹੋਣ ਨਾਲ ਹੁੰਦੀ ਹੈ ਪਰ ਸ਼ੂਗਰ ਦੀ ਦੂਸਰੀ ਕਿਸਮ ਇਨਸੁਲੀਨ ਦੀ ਪੂਰੀ ਤੇ ਸਹੀ ਵਰਤੋਂ ਨਾ ਹੋਣ ਕਰਕੇ ਹੁੰਦੀ ਹੈ। ਸ਼ੂਗਰ ਦੇ ਮਰੀਜ਼ਾਂ ਵਿੱਚੋਂ 90 ਪ੍ਰਤੀਸ਼ਤ ਦੂਸਰੀ ਕਿਸਮ ਤੋਂ ਪੀੜਿਤ ਹੁੰਦੇ ਹਨ ਅਜਿਹਾ ਵੱਧ ਵਜ਼ਨ ਤੇ ਘੱਟ ਮਿਹਨਤ ਕਾਰਣ ਹੁੰਦਾ ਹੈ। ਦੁਨੀਆਂ ਵਿੱਚ ਸ਼ੂਗਰ ਦੇ ਸਭ ਤੋਂ ਵੱਧ ਮਰੀਜ਼ ਭਾਰਤ ਵਿੱਚ ਹਨ। 1995 ਵਿੱਚ ਇਹ ਸੰਖਿਆ 2 ਕਰੋੜ ਦੇ ਲਗਭਗ ਸੀ ਤੇ 2020 ਤੱਕ ਇਸ ਦੇ ਪੌਣੇ 6 ਕਰੋੜ ਹੋ ਜਾਣ ਦੀ ਸੰਭਾਵਨਾ ਹੈ। ਭਾਰਤ ਸਰਕਾਰ ਨੇ ਸ਼ੂਗਰ, ਦਿਲ ਤੇ ਦਿਮਾਗ਼ ਦੇ ਰੋਗਾਂ ਦੀ ਰੋਕਥਾਮ ਲਈ ਕੌਮੀ ਪੱਧਰ ਦੀ ਯੋਜਨਾ ਪਹਿਲਾਂ 7 ਰਾਜਾਂ ਵਿੱਚ ਸ਼ੁਰੂ ਕਰਨ ਦਾ ਟੀਚਾ ਮਿੱਥਿਆ ਹੈ। ਵਿਸ਼ਵ ਸਿਹਤ ਸੰਸਥਾ ਤੇ ਵਿਸ਼ਵ ਇਕਨਾਮਿਕ ਫ਼ੋਰਮ ਦੀ ਇੱਕ ਸਾਂਝੀ ਰਿਪੋਰਟ ਅਨੁਸਾਰ ਭਾਰਤੀ ਲੋਕਾਂ ਦੀ ਬਿਮਾਰ ਜੀਵਨ ਸ਼ੈਲੀ ਤੇ ਅਸੰਤੁਲਿਤ ਭੋਜਨ ਦੀ ਵਰਤੋਂ ਕਾਰਣ ਇਸ ਦੇਸ਼ ਨੂੰ 2015 ਤੱਕ 237 ਅਰਬ ਡਾਲਰ ਦਾ ਖਰਚ ਉਠਾਉਣਾ ਪਵੇਗਾ। ਸਾਨੂੰ ਇਹ ਭੁੱਲਣਾ ਨਹੀਂ ਚਾਹੀਦਾ ਕਿ ਪੀ.ਜੀ.ਆਈ. ਤੇ ਏਮਜ਼ ਵਰਗੇ ਵੱਡੇ ਸਰਕਾਰੀ ਹਸਪਤਾਲਾਂ ਤੇ ਹੋਣ ਵਾਲੇ ਖਰਚੇ ਸਰਕਾਰੀ ਬਜਟ 'ਚੋਂ ਨਿਕਲਦੇ ਹਨ। ਇਸ ਤੋਂ ਭਾਵ ਇਹ ਹੈ ਕਿ ਹਰੇਕ ਰੋਗੀ ਦੀ ਗ਼ਲਤ ਜੀਵਨ ਸ਼ੈਲੀ ਨਾਲ ਹੋਏ ਸ਼ੂਗਰ, ਦਿਲ ਤੇ ਦਿਮਾਗ਼ ਦੇ ਰੋਗ ਨੂੰ ਠੀਕ ਰੱਖਣ ਲਈ ਹੋ ਰਹੇ ਖਰਚੇ ਦਾ ਬੋਝ ਪੂਰੇ ਸਮਾਜ ਦੀ ਜੇਬ ਤੇ ਪੈਂਦਾ ਹੈ। ਸਾਨੂੰ ਇਸ ਤੱਥ ਨੂੰ ਵੀ ਧਿਆਨ ਵਿੱਚ ਰੱਖਣਾ ਪਵੇਗਾ ਕਿ ਸਾਡੀ ਜੀਵਨ ਸ਼ੈਲੀ ਤੇ ਆਲਾ ਦੁਆਲਾ ਇਸ ਤਰ੍ਹਾਂ ਦਾ ਹੈ ਕਿ ਇੱਥੇ ਆਧੁਨਿਕ ਰੋਗ ਤੇ ਰੋਗਾਣੂਆਂ ਨਾਲ ਹੋਣ ਵਾਲੇ ਰੋਗ ਬਰਾਬਰ ਹਮਲਾ ਕਰਦੇ ਰਹਿੰਦੇ ਹਨ। ਇਸ ਲਈ ਸਿਹਤ ਸੇਵਾਵਾਂ ਨੂੰ ਦੋਵੇਂ ਤਰ੍ਹਾਂ ਦੇ ਰੋਗਾਂ ਤੋਂ ਰੱਖਿਆ ਲਈ ਇਕੱਠੇ ਯਤਨ ਕਰਨੇ ਪੈਣਗੇ।

**ਆਧੁਨਿਕ ਰੋਗਾਂ ਦੇ ਕਾਰਣ ਪੂਰੀ ਤਰ੍ਹਾਂ ਜਾਣੇ ਜਾ ਚੁੱਕੇ ਹਨ। ਇਨ੍ਹਾਂ ਦੀ ਰੋਕਥਾਮ ਲਈ ਜ਼ਰੂਰੀ ਹੈ ਕਿ ਅਸੀਂ ਵੱਧ ਕਲੋਰੀ ਤੇ ਫ਼ਾਸਟ ਫੂਡ ਤੋਂ ਗੁਰੇਜ਼ ਕਰੀਏ।** ਆਰਾਮ ਪ੍ਰਸਤੀ ਦਾ ਤਿਆਗ਼ ਕਰੀਏ। ਇਹ ਵੀ ਸਾਡਾ ਦੁਖ਼ਾਂਤ ਹੈ ਕਿ ਇਨ੍ਹਾਂ ਦੋ ਗੱਲਾਂ ਨੂੰ ਹੀ ਪ੍ਰਚਾਰ ਕੇ ਦੇਸ਼ ਵਿੱਚ ਕਰੋੜਾਂ ਰੁਪਏ ਦੇ ਬਿਜ਼ਨਸ ਚਲਾਏ ਜਾ ਰਹੇ ਹਨ। ਜਿਨ੍ਹਾਂ ਵਿੱਚ ਤਰ੍ਹਾਂ ਤਰ੍ਹਾਂ ਦੀਆਂ ਮਸ਼ੀਨਾਂ ਵੇਚਣ, ਚੁੰਬਕੀ ਵਸਤੂਆਂ ਵੇਚਣ, ਯੋਗ ਦੀਆਂ ਕਿਤਾਬਾਂ ਤੇ ਸੀਡੀਆਂ ਵੇਚਣ ਵਾਲੇ ਆਦਿ ਸ਼ਾਮਲ ਹਨ। ਸਿਹਤ ਸਬੰਧੀ ਨਿਯਮਿਤ ਜਾਂਚ ਵੀ ਬਹੁਤ ਜ਼ਰੂਰੀ ਹੈ। ਕੁਝ ਲੋਕ ਆਪਣੇ ਸਰੀਰਕ ਟੈਸਟ ਇਸ ਲਈ ਹੀ ਨਹੀਂ ਕਰਵਾਉਂਦੇ ਕਿ ਕਿਧਰੇ ਕੋਈ ਰੋਗ ਹੀ ਨਾ ਨਿਕਲ ਆਵੇ। ਉਹ ਅਣਜਾਣ ਬਣੇ ਰਹਿਣ ਵਿੱਚ ਹੀ ਆਪਣੀ ਭਲਾਈ ਸਮਝਦੇ ਹਨ ਪਰ ਸਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਵਧੀ ਹੋਈ ਰੋਗ ਰੂਪੀ ਬਿੱਲੀ ਸਾਡੀ ਜ਼ਿੰਦਗੀ ਦੇ ਕਬੂਤਰ ਨੂੰ ਝੱਟ ਹੀ ਦਬੋਚ ਲੈਂਦੀ ਹੈ। ਭਾਵੇਂ ਮੌਤ ਅਟੱਲ ਹੈ ਪਰ ਵਿਗੜੀ ਹੋਈ ਸਿਹਤ ਵਾਲੀ ਜ਼ਿੰਦਗੀ ਜਿਉਣਾ ਸਾਡੀ ਮਜਬੂਰੀ ਨਹੀਂ। ਇਸ ਤੇ ਕਾਬੂ ਪਾਉਣ ਤੇ ਸਾਨੂੰ ਲੰਮੀ ਉਮਰ ਜਿਉਣ ਦੇ ਯਤਨ ਕਰਨੇ ਚਾਹੀਦੇ ਹਨ।

**ਸ੍ਰੋਤ : ਵਿਗਿਆਨ ਪ੍ਰਸਾਰ (98155-50721)**

## ਲਾਈਫ਼ ਮੈਂਬਰਸ਼ਿਪ

1193. ਲਖਵੀਰ ਸਿੰਘ ਫ਼ਗਵਾੜਾ
1194. ਕੁਲਦੀਪ ਸਿੰਘ ਦਾਉ ਮਾਜਰਾ, ਲਧਿਆਣਾ
1195. ਸੁਖਵਿੰਦਰ ਸਿੰਘ ਦਿਓਲ, ਕਪੂਰਥਲਾ
1196. ਜਗਤਾਰ ਤਾਰੀ, ਗੁਰੂਸਰ (ਫਰੀਦਕੋਟ)
1197. ਤਰਸੇਮ ਸਿਡਾਨਾ, ਮੁਕਤਸਰ
1198. ਸ਼੍ਰੀਮਤੀ ਨੀਰੂ ਜਿੰਦਲ, ਧੂਰੀ (ਸੰਗਰੂਰ)
1199. ਰਤਨ ਸਿੰਘ ਖੇੜੀ, ਮੁਹਾਲੀ
1200. ਸ਼੍ਰੀਮਤੀ ਬਿਕਰਮਜੀਤ ਕੌਰ, ਚੰਡੀਗੜ੍ਹ
1201. ਬਲਦੇਵ ਰਾਏ, ਹਮੀਰਪੁਰ (ਜਲੰਧਰ)
1202. ਪਰਮਜੀਤ ਸੰਧੂ, ਕੈਨੇਡਾ
1203. ਜਸਕਰਨ ਸਿੰਘ ਸੰਧੂ, ਕੈਨੇਡਾ
1204. ਸਵਿੰਦਰ ਬੱਸੀ, ਕੈਨੇਡਾ
1205. ਜਗਦੀਸ਼ ਜੰਗਰਾ, ਕੈਨੇਡਾ
1206. ਅੰਮ੍ਰਿਤ ਢਿੱਲੋਂ, ਕੈਨੇਡਾ
1207. ਜਿਉਣ ਸਿੰਘ, ਧੂਲਕੋਟ (ਫਰੀਦਕੋਟ)

ਸਹਾਇਤਾ ਫ਼ੰਡ
ਸੁਸਾਇਟੀ ਲਈ
ਤਰਕਸ਼ੀਲ ਸੁਸਾਇਟੀ ਕੈਨੇਡਾ
1. ਬਲਦੇਵ ਰਹਿਪਾ ਕੈਨੇਡਾ ਰਾਹੀਂ 5500/-
2. ਭਗਵੰਤ ਸਿੰਘ ਇੰਗਲੈਂਡ 553/-
3. ਜਰਨੈਲ ਕ੍ਰਾਂਤੀ 500/-
(ਪੋਤੇ ਇੰਦਰਬੀਰ ਤੇ ਪੋਤਰੀ ਅਰਸ਼ਪ੍ਰੀਤ ਦੇ ਜਨਮਦਿਨ 'ਤੇ)

**ਜ਼ੋਨ ਫ਼ੰਡ**

**ਜ਼ੋਨ ਲੁਧਿਆਣਾ ਲਈ**
1. ਕਰਨੈਲ ਸਿੰਘ (ਬੇਟੀ ਦੇ ਵਿਆਹ ਦੀ ਖੁਸ਼ੀ ਤੇ) 500/-

**ਜ਼ੋਨ ਚੰਡੀਗੜ੍ਹ ਤੇ ਮੁਹਾਲੀ ਲਈ**
1. ਜਰਨੈਲ ਕ੍ਰਾਂਤੀ 500+500/-
(ਪੋਤਰੇ ਇੰਦਰਬੀਰ ਤੇ ਪੋਤਰੀ ਅਰਸ਼ਪ੍ਰੀਤ ਦੇ ਜਨਮਦਿਨ 'ਤੇ)



ਡਾ. ਬਲਵੰਤ ਸਿੰਘ ਸਿੱਧੂ

## ਮਨੋਰੋਗ ਮਾਹਿਰ ਦੀ ਕਲਮ 'ਤੋਂ

**? ਹਉਮੈਂ ਨੂੰ ਦੀਰਘ ਰੋਗ ਮੰਨਿਆ ਜਾਂਦਾ ਹੈ। ਮਨੋਵਿਸ਼ੇਸ਼ਗ ਦੇ ਤੌਰ ਤੇ ਤੁਸੀਂ ਇਸ ਨੂੰ ਕਿਵੇਂ ਲੈਂਦੇ ਹੋ। ਇਸ ਦਾ ਸਰੀਰ ਤੇ ਕੀ ਪ੍ਰਭਾਵ ਪੈਂਦਾ ਹੈ।**

➢ ਹਉਮੈਂ ਦਾ ਸਿੱਧਾ ਮਤਲਬ ਹੈ 'ਮੈਂ ਹੀ ਹਾਂ'। ਮੈਂ ਹੀ ਸਭ ਕੁਝ ਹਾਂ। ਮੈਂ ਸਭ ਤੋਂ ਵਿਸ਼ੇਸ਼ਗ ਹਾਂ। ਅੜਬਪੁਣਾ, ਅੱਖੜਪੁਣਾ, ਲਚਕੀਲਾਪਣ ਨਾ ਹੋਣਾ। ਇਸ ਦੇ ਉਲਟ ਹੈ : ਨਿਮਰਤਾ, ਲਚਕੀਲਾਪਣ, ਸੁਘੜਪੁਣਾ ਜਾਂ ਸੁਲਝਿਆ ਹੋਇਆ ਇਨਸਾਨ। ਮਨੋਵਿਗਿਆਨੀਆਂ ਅਨੁਸਾਰ ਇਹ ਅਚੇਤ ਤੇ ਸੁਚੇਤ ਮਨ ਦੋਹਾਂ ਵਿੱਚ ਵਿਚਰਦੀ ਹੈ। ਇਹ ਆਪਣੇ ਉੱਪਰ ਕੰਟਰੋਲ ਵੀ ਕਰਦੀ ਹੈ। ਦਰਦ, ਘਬਰਾਹਟ ਜਾਂ ਹੋਰ ਅਣਸੁਖਾਵੀਆਂ ਚੀਜ਼ਾਂ ਨੂੰ ਬਰਦਾਸ਼ਤ ਕਰਨ ਦੀ ਸ਼ਕਤੀ ਵੀ ਦਿੰਦੀ ਹੈ। ਸਫ਼ਲਤਾ ਪ੍ਰਾਪਤ ਕਰਨ ਲਈ ਵੀ ਉਕਸਾਉਂਦੀ ਹੈ, ਮਦਦ ਕਰਦੀ ਹੈ, ਹੌਸਲਾ ਦਿੰਦੀ ਹੈ ਕਿ ਮੈਂ ਕਰ ਸਕਦਾ ਹਾਂ। ਜਿਵੇਂ ਕੋਈ ਖਿਡਾਰੀ ਜਾਂ ਵਿਦਿਆਰਥੀ ਮੁਕਾਬਲੇ ਦਾ ਇਮਤਿਹਾਨ ਦੇ ਰਿਹਾ ਹੋਵੇ। ਉਲਟ ਪਾਸੇ ਇਹ ਦੂਜਿਆਂ ਦੇ ਕੰਟਰੋਲ, ਜ਼ੁਲਮ ਕਰਨਾ, ਬੇਇਨਸਾਫ਼ੀ ਜਾਂ ਧੱਕਾ ਕਰਨ ਦੀ ਸ਼ਕਤੀ ਵੀ ਦਿੰਦੀ ਹੈ। ਇਸ ਦੀ ਇੱਕ ਮਿਸਾਲ ਕਿਸੇ ਡਿਕਟੇਟਰ ਦਾ ਰਵੱਈਆ ਹੈ।

ਕਈ ਲੋਕ ਜਿਨ੍ਹਾਂ ਵਿੱਚ ਸਵੈ-ਵਿਸ਼ਵਾਸ ਦੀ ਘਾਟ ਹੁੰਦੀ ਹੈ ਜਾਂ ਆਪਣੀ ਪਹਿਚਾਨ ਆਪ ਬਣਾਉਣ ਵਿੱਚ ਅਸਮਰਥ ਹੁੰਦੇ ਹਨ ਜਾਂ ਆਪਣੇ ਅੰਦਰ ਕੋਈ ਘਾਟ ਸਮਝਦੇ ਹਨ। ਉਹ ਬਾਹਰੀ ਦਿਖਾਵੇ ਵਾਲੀਆਂ ਚੀਜ਼ਾਂ ਦਾ ਜ਼ਿਆਦਾ ਸਹਾਰਾ ਲੈਂਦੇ ਹਨ ਜਿਵੇਂ ਕਿ ਚੰਗਾ ਮੋਟਰ ਸਾਈਕਲ, ਨਵੀਂ ਜਾਂ ਵੱਡੀ ਕਾਰ ਆਦਿ। ਉਹ ਮੋਟਰ ਸਾਈਕਲ ਨਾਲ ਮਰਦਾਨਗੀ ਜਾਂ ਤਾਕਤਵਰ ਮਹਿਸੂਸ ਕਰ ਸਕਦੇ ਹਨ ਜਾਂ ਇੰਜ ਕਹਿ ਲਵੋ ਕਿ ਇਹ ਦਿਖਾਵਾ ਕਰਨ ਵਾਲੀਆਂ ਚੀਜ਼ਾਂ ਹਉਮੈਂ ਦਾ ਸਹਾਰਾ ਜਾਂ ਹਉਮੈਂ ਦੀਆਂ ਬੈਸਾਖੀਆਂ ਬਣ ਜਾਂਦੀਆਂ ਹਨ। ਇਸ ਦੇ ਉਲਟ ਇੱਕ ਸੁਲਝਿਆ ਹੋਇਆ ਇਨਸਾਨ ਇਨ੍ਹਾਂ ਦਿਖਾਵੇ ਦੀਆਂ ਗੱਲਾਂ ਵਿੱਚ ਵਿਸ਼ਵਾਸ ਨਹੀਂ ਕਰਦਾ। ਧਾਰਮਿਕ ਤੌਰ ਤੇ (ਵਿਸ਼ੇਸ਼ ਤੌਰ ਤੇ ਸੂਫ਼ੀਆਂ ਵਿੱਚ) ਇਹ ਵਿਚਾਰ ਪ੍ਰਚੱਲਿਤ ਹੈ ਕਿ ਸਭ ਦੇ ਅੰਦਰ 'ਪ੍ਰਮਾਤਮਾ' ਹੈ ਪਰ ਇਹ ਖ਼ੁਦੀ ਜਾਂ ਹਉਮੈਂ ਕਾਰਣ ਛੁਪਿਆ ਰਹਿੰਦਾ ਹੈ, ਪ੍ਰਾਪਤ ਨਹੀਂ ਹੁੰਦਾ। ਇਸ ਲਈ ਧਾਰਮਿਕ ਮੱਤ ਹੈ ਕਿ ਹਉਮੈਂ ਨੂੰ ਮਾਰਨ ਨਾਲ ਹੀ 'ਪ੍ਰਮਾਤਮਾ' ਨਾਲ ਇੱਕ-ਮਿੱਕ ਹੋਇਆ ਜਾ ਸਕਦਾ ਹੈ। ਸਧਾਰਨ ਸ਼ਬਦਾਂ ਵਿੱਚ ਇਸ ਨੂੰ ਇੰਜ ਵੀ ਸਮਝਿਆ ਜਾ ਸਕਦਾ ਹੈ ਕਿ ਜੇ ਹਉਮੈਂ ਤੇ ਕਾਬੂ ਪਾ ਲਿਆ ਜਾਵੇ ਤਾਂ ਕੋਈ ਵੀ ਸ਼ਖ਼ਸ਼ ਇੱਕ ਚੰਗਾ ਇਨਸਾਨ ਬਣ ਸਕਦਾ ਹੈ। ਜੇ ਪੂਰਨ ਤੌਰ ਤੇ ਦੇਖਿਆ ਜਾਵੇ ਤਾਂ ਹਉਮੈਂ ਦੋ ਧਾਰੀ ਤਲਵਾਰ ਦੀ ਤਰ੍ਹਾਂ ਹੋ ਸਕਦੀ ਹੈ ਜਿਹੜੀ ਕਿ ਇੱਕ ਪਾਸੇ ਆਪਣੇ ਨਾਕਾਰਾਤਮਕ ਗੁਣਾਂ ਨੂੰ ਉਭਾਰ ਕੇ ਹੰਕਾਰੀ ਬਣਾਉਂਦੀ ਹੈ ਤੇ ਮਨੁੱਖੀ ਸ਼ਖ਼ਸ਼ੀਅਤ ਵਿੱਚ ਵਿਗਾੜ ਲਿਆਉਂਦੀ ਹੈ। ਦੂਸਰੇ ਪਾਸੇ ਸਾਕਾਰਾਤਮਕ ਤੌਰ ਤੇ ਚੰਗੇ ਗੁਣਾਂ ਨੂੰ ਉਭਾਰ ਕੇ ਹੌਸਲਾ, ਜਿੱਤਣ ਦੀ ਹਿੰਮਤ, ਹਾਰਨ ਤੇ ਵੀ ਹੌਸਲਾ ਨਾ ਛੱਡਣ ਆਦਿ ਦੀ ਵਿਸ਼ੇਸ਼ਤਾ ਵੀ ਪ੍ਰਦਾਨ ਕਰਦੀ ਹੈ ਪਰ ਇਸ ਦੇ ਉਲਟ ਮੌਜੂਦਾ ਸਮਾਜਿਕ ਜਾਂ ਧਾਰਮਿਕ ਸੰਦਰਭ ਵਿੱਚ ਹਉਮੈਂ ਦੇ ਮਤਲਬ ਸਿਰਫ਼ ਨਾਕਾਰਾਤਮਕ ਲਹਿਜ਼ੇ ਵਿੱਚ ਹੀ ਲਏ ਗਏ ਹਨ। ਇਹੋ ਕਾਰਨ ਹੈ ਕਿ ਇਸ ਨੂੰ ਹਮੇਸ਼ਾ ਔਗੁਣ ਜਾਂ ਬੁਰਾਈ ਦੇ ਤੌਰ ਤੇ ਹੀ ਵੇਖਿਆ ਗਿਆ ਹੈ। ਗੁਰਬਾਣੀ ਦੀ ਤੁਕ 'ਹਉਮੈਂ ਦੀਰਘ ਰੋਗ ਹੈ' ਵੀ ਇਸੇ ਪਾਸੇ ਵੱਲ ਇਸ਼ਾਰਾ ਕਰਦੀ ਹੈ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਨਾਕਾਰਾਤਮਕ ਭਾਵਨਾ ਦੇ ਤੌਰ ਤੇ ਇਹ ਮਨੁੱਖ ਨੂੰ ਹੰਕਾਰੀ, ਝਗੜਾਲੂ, ਅੱਖੜ ਤੇ ਦੂਜਿਆਂ ਦੀ ਗੱਲ ਨਾ ਮੰਨਣ ਵਾਲਾ ਬਣਾਉਂਦੀ ਹੈ। ਇਸ ਤਰ੍ਹਾਂ ਦੀ ਨਾਕਾਰਾਤਮਕ ਸੋਚ ਤੇ ਵਿਵਹਾਰ ਮਨੁੱਖੀ ਸਰੀਰ ਤੇ ਵੀ ਮਾੜਾ ਅਸਰ ਪਾਉਂਦਾ ਹੈ ਜਿਹੜਾ ਬਲੱਡ ਪ੍ਰੈਸ਼ਰ ਵਧਾਉਂਦਾ ਹੈ ਤੇ ਦਿਲ ਤੇ ਵੀ ਮਾੜਾ ਅਸਰ ਪਾਉਂਦਾ ਹੈ। ਇਸ ਤੋਂ ਬਿਨਾਂ ਕਈ ਵਾਰ ਪੇਟ ਦੇ ਰੋਗ ਆਦਿ ਦੇ ਲੱਛਣ ਜਾਂ ਕੁਝ ਹੋਰ ਸਰੀਰਕ ਲੱਛਣ ਵੀ ਪੈਦਾ ਹੋ ਸਕਦੇ ਹਨ ਜਾਂ ਕਈ ਮੌਜੂਦਾ ਸਰੀਰਕ ਰੋਗਾਂ ਦੇ ਲੱਛਣ ਜ਼ਿਆਦਾ ਵਧ ਸਕਦੇ ਹਨ। ਨਾਕਾਰਾਤਮਕ ਭਾਵਨਾਵਾਂ ਕਿਸ ਤਰ੍ਹਾਂ ਸਰੀਰ ਤੇ ਬੁਰਾ ਪ੍ਰਭਾਵ ਪਾਉਂਦੀਆਂ ਹਨ ਇਹ ਇੱਕ ਅੱਡ ਵਿਸ਼ਾ ਹੈ, ਇਸ ਤੇ ਫਿਰ ਕਦੇ ਚਰਚਾ ਕਰਾਂਗੇ।

**? ਜਦੋਂ ਵੀ ਘਰ ਜਾਂ ਦਫ਼ਤਰ ਵਿੱਚ ਮੇਰਾ ਕੋਈ ਵਿਰੋਧ ਕਰਦਾ ਹੈ ਤਾਂ ਮੇਰੇ ਤੌਰ ਚੱਕੇ ਜਾਂਦੇ ਹਨ ਅਤੇ ਬਹਿਸ-ਮੁਬਾਹਸੇ ਦੌਰਾਨ ਮੇਰੀ ਤਰਕ-ਸ਼ਕਤੀ ਗੁੰਮ ਹੋ ਜਾਂਦੀ ਹੈ। ਮੈਨੂੰ ਆਪਣੇ ਆਪ ਨੂੰ ਡਿਫ਼ੈਂਡ ਕਰਨਾ ਵੀ ਔਖਾ ਹੋ ਜਾਂਦਾ ਹੈ। ਕਈ ਵਾਰ ਠੀਕ ਹੁੰਦਿਆਂ ਹੋਇਆਂ ਵੀ ਮੈਨੂੰ ਪਿੱਛੇ ਹੋਣਾ ਪੈਂਦਾ ਹੈ। ਕਈ-ਕਈ ਦਿਨ ਇਸ ਦਾ ਮੇਰੇ ਤੇ ਅਸਰ ਰਹਿੰਦਾ ਹੈ ਅਤੇ ਮੇਰਾ ਮਨ ਢਹਿੰਦੀਆਂ ਕਲਾ ਵੱਲ ਚਲਾ ਜਾਂਦਾ ਹੈ। ਮੈਨੂੰ ਕੀ ਕਰਨਾ ਚਾਹੀਦਾ ਹੈ।**

➢ ਇਸ ਤਰ੍ਹਾਂ ਦੇ ਵਿਵਹਾਰ ਦੇ ਕਈ ਕਾਰਣ ਹੋ ਸਕਦੇ ਹਨ ਪਰ ਮੋਟੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਹ ਇੱਕ 'ਪਰਸਨੈਲਿਟੀ ਦਾ ਨੁਕਸ' ਹੋਣ ਦੀ ਭਾਵਨਾ ਹੈ। ਆਮ ਤੌਰ ਤੇ ਇਸ ਵਿੱਚ ਬਚਪਨ 'ਚ ਮਾਂ-ਬਾਪ ਦੀ ਬੇਲੋੜੀ ਤੇ ਹਰ ਵਕਤ ਦੀ ਵਾਧੂ ਨੁਕਤਾਚੀਨੀ ਬੱਚੇ ਦੀ ਮਾਨਸਿਕਤਾ ਤੇ ਅਸਰ

ਪਾਉਂਦੀ ਹੈ ਤੇ ਉਸ ਨੂੰ ਵੱਡੇ ਹੋ ਕੇ ਵਿਰੋਧਤਾ ਜਾਂ ਵਿਰੋਧੀ ਵਿਚਾਰ ਤੇ ਨੁਕਤਾਚੀਨੀ ਸੁਣਨਾ ਪਸੰਦ ਨਹੀਂ ਹੁੰਦਾ। ਜੇਕਰ ਇੰਜ ਹੋਵੇ ਤਾਂ ਪ੍ਰੇਸ਼ਾਨੀ ਹੁੰਦੀ ਹੈ ਤੇ ਮਨ ਅੰਦਰ ਉਦਾਸੀ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਇਸ ਦੇ ਨਾਲ-ਨਾਲ ਤੁਹਾਡੇ ਸੁਭਾਅ ਵਿੱਚ ਇਹ ਵੀ ਵਿਸ਼ੇਸ਼ਤਾ ਹੈ ਕਿ ਤੁਸੀਂ ਕਿਸੇ ਵੀ ਗੱਲ ਬਾਰੇ ਕਾਫ਼ੀ ਦਿਨਾਂ ਤੱਕ ਸੋਚਦੇ ਰਹਿੰਦੇ ਹੋ ਤੇ ਤੁਹਾਨੂੰ ਕਿਸੇ ਵੀ ਚੀਜ਼ ਦਾ ਇੱਕਦਮ ਖ਼ਹਿੜਾ ਛੱਡਣਾ ਮੁਸ਼ਕਲ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਸੁਭਾਅ ਕਾਰਣ ਵੀ ਵਿਰੋਧੀ ਗੱਲਾਂ ਦਾ ਅਸਰ ਕਾਫ਼ੀ ਦਿਨ ਚਲਦਾ ਰਹਿੰਦਾ ਹੈ ਤੇ ਪ੍ਰੇਸ਼ਾਨੀ ਪੈਦਾ ਕਰਦਾ ਹੈ। ਇਸ ਦੇ ਨਾਲ-ਨਾਲ ਤੁਹਾਡੇ ਜੀਵਨ ਵਿੱਚ ਭਾਵਨਾਵਾਂ ਦਾ ਆਮ ਨਾਲੋਂ ਕੁਝ ਜ਼ਿਆਦਾ ਰੋਲ ਹੈ। ਇਹ ਗੱਲ ਵੀ ਤੁਹਾਨੂੰ ਛੋਟੀਆਂ-ਛੋਟੀਆਂ ਗੱਲਾਂ ਨੂੰ ਹੱਲ ਕਰਨ ਵਿੱਚ ਮੁਸ਼ਕਲ ਪੈਦਾ ਕਰਦੀ ਹੈ। ਇਸ ਤਰ੍ਹਾਂ ਦੇ ਸੁਭਾਅ ਨੂੰ ਠੀਕ ਕਰਨ ਲਈ ਤੁਹਾਨੂੰ ਆਪਣੇ ਕਿਸੇ ਚੰਗੇ ਸਾਥੀ ਦੀ ਸਲਾਹ ਲੈਣੀ ਚਾਹੀਦੀ ਹੈ ਪਰ ਯਾਦ ਰਹੇ ਕਿ ਉਸ ਸ਼ਖ਼ਸ਼ ਦਾ ਆਪਣਾ ਵਿਵਹਾਰ ਤੇ ਸੋਚ ਬਹੁਤ ਸੰਤੁਲਿਤ ਤੇ ਸਹੀ ਹੋਣੀ ਚਾਹੀਦੀ ਹੈ। ਉਸ ਨਾਲ ਵਿਸਥਾਰ ਵਿੱਚ ਆਪਣੇ ਮੁਸ਼ਕਲਾਂ ਤੇ ਸੁਭਾਅ ਬਾਰੇ ਖੁੱਲ੍ਹ ਕੇ ਸਲਾਹ ਮਸ਼ਵਰਾ ਕਰਨਾ ਚਾਹੀਦਾ ਹੈ ਅਤੇ ਆਪਣੇ ਸੁਭਾਅ ਸਬੰਧੀ, ਹੋਰ ਮੁਸ਼ਕਲਾਂ ਨੂੰ ਹੱਲ ਕਰਨ ਵੇਲੇ ਤੁਹਾਡੀ ਸੋਚ ਅਤੇ ਰਵੱਈਏ ਸਬੰਧੀ ਸਹੀ ਮੁਲਾਂਕਣ ਕਰਵਾਉਣਾ ਚਾਹੀਦਾ ਹੈ। ਉਸ ਤੋਂ ਆਪਣੇ ਨੁਕਸਾਂ ਸਬੰਧੀ ਜਾਨਣਾ ਚਾਹੀਦਾ ਹੈ ਤੇ ਕੋਸ਼ਿਸ਼ ਕਰਕੇ ਆਪਣੇ ਵਰਤਾਰੇ ਤੇ ਸੋਚ ਨੂੰ ਹੋਰ ਸੰਤੁਲਿਤ ਬਣਾਉਣ ਦੀ ਲਗਾਤਾਰ ਹਿੰਮਤ ਕਰਨੀ ਚਾਹੀਦੀ ਹੈ। ਇਸ ਤੋਂ ਬਿਨਾਂ ਤੁਸੀਂ ਕਿਸੇ ਚੰਗੇ ਮਨੋਚਕਿਤਸਕ ਦੀ ਸਲਾਹ ਲੈ ਸਕਦੇ ਹੋ ਜੋ ਤੁਹਾਨੂੰ ਤੁਹਾਡੇ ਬਾਰੇ ਹੋਰ ਵਿਸਥਾਰ ਵਿੱਚ ਜਾਣਕਾਰੀ ਹਾਸਲ ਕਰਕੇ ਕੁਝ ਪ੍ਰੈਕਟੀਕਲ ਸੁਝਾਓ ਦੇ ਸਕਦਾ ਹੈ।

**? ਮੇਰੇ ਲੜਕੇ ਦੀ ਸ਼ਾਦੀ ਜਿਸ ਲੜਕੀ ਨਾਲ ਹੋਈ ਹੈ, ਉਹ ਸਾਡੀ ਕਿਸੇ ਦੂਰ ਦੀ ਰਿਸ਼ਤੇਦਾਰੀ ਵਿੱਚੋਂ ਹੈ, ਜਿਸ ਨੂੰ ਅਸੀਂ ਪਹਿਲਾਂ ਕਈ ਵਾਰ ਘਰੇਲੂ ਸਮਾਗਮਾਂ ਵਿੱਚ ਵੇਖਿਆ ਸੀ, ਉਦੋਂ ਉਹ ਬਹੁਤ ਹੀ ਉਤਸ਼ਾਹੀ ਤੇ ਘੁਲਣ ਮਿਲਣ ਵਾਲੀ ਲੜਕੀ ਸੀ। ਵਿਆਹ ਤੋਂ ਬਾਅਦ ਉਸ ਦਾ ਸਾਰਾ ਵਿਵਹਾਰ ਹੀ ਉਲਟ ਹੋ ਗਿਆ ਹੈ। ਨਿੱਕੀ-ਨਿੱਕੀ ਗੱਲ ਤੇ ਰੁੱਸਣਾ, ਪਰਿਵਾਰ ਦੇ ਕਿਸੇ ਮੈਂਬਰ ਨਾਲ ਆਪਣੀ ਗੱਲ ਸਾਂਝੀ ਨਾ ਕਰਨਾ ਤੇ ਘਰ ਦੇ ਕੰਮਾਂ ਵਿੱਚ ਕੋਈ ਦਿਲਚਸਪੀ ਨਾ ਲੈਣਾ ਉਸ ਦੇ ਵਿਵਹਾਰ ਵਿੱਚ ਸ਼ਾਮਲ ਹੋ ਗਿਆ ਹੈ। ਇੱਥੋਂ ਤੱਕ ਕਿ ਆਪਣੇ ਆਪ ਨੂੰ ਬਣਾ ਸੰਵਾਰ ਕੇ ਰੱਖਣ ਵਿੱਚ ਵੀ ਰੁਚੀ ਲੈਣੋਂ ਹਟ ਗਈ ਹੈ। ਅਸੀਂ ਆਪਣੇ ਇਕਲੌਤੇ ਪੁੱਤਰ ਨੂੰ ਵੱਖ ਵੀ ਨਹੀਂ ਕਰ ਸਕਦੇ। ਆਪਣੀ ਨੂੰਹ ਦੇ ਅਜੀਬੋ-ਗਰੀਬ ਵਿਵਹਾਰ ਕਾਰਨ ਘਰ ਵਿੱਚ ਅਕਸਰ ਤਣਾਅ ਰਹਿੰਦਾ ਹੈ। ਨੂੰਹ ਨੂੰ ਠੀਕ ਕਰਨ ਲਈ ਤੇ ਘਰ ਦੀ ਸੁਖ-ਸ਼ਾਂਤੀ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ।**

➢ ਇੱਥੇ ਇਹ ਗੱਲ ਸਪਸ਼ਟ ਕਰਨੀ ਬਹੁਤ ਜ਼ਰੂਰੀ ਹੈ ਕਿ ਕਿਸੇ ਵੀ ਵਿਅਕਤੀ ਦੇ ਅਸਲੀ ਸੁਭਾਅ ਤੇ ਵਿਵਹਾਰ ਬਾਰੇ ਜਾਨਣ ਲਈ ਲੰਮੇ ਸਮੇਂ ਦੀ ਜਾਣ ਪਹਿਚਾਣ ਤੇ ਨੇੜਤਾ ਬਹੁਤ ਜ਼ਰੂਰੀ ਹੈ। ਜਿਸ ਤਰ੍ਹਾਂ ਤੁਸੀਂ ਬਿਆਨ ਕੀਤਾ ਹੈ ਕਿ ਤੁਸੀਂ ਨੂੰਹ ਨੂੰ ਸਿਰਫ਼ ਕੁਝ ਕੁ ਵਾਰ ਘਰੇਲੂ ਸਮਾਗਮਾਂ ਵਿੱਚ ਵੇਖਿਆ ਸੀ ਤਾਂ ਇਸ ਤਰ੍ਹਾਂ ਉਸ ਦੇ ਅਸਲੀ ਸੁਭਾਅ ਬਾਰੇ ਪਹਿਲਾਂ ਤੋਂ ਜਾਣੂ ਹੋਣਾ ਮੁਮਕਿਨ ਨਹੀਂ ਸੀ। ਕਾਫ਼ੀ ਲੋਕਾਂ ਦਾ ਵਰਤਾਰਾ ਬਾਹਰ ਵਿਖਾਵੇ ਦੇ ਤੌਰ ਤੇ ਬਹੁਤ ਚੰਗਾ ਹੁੰਦਾ ਹੈ ਪਰ ਅਸਲ ਵਿੱਚ ਘਰ ਅੰਦਰ ਨਜ਼ਦੀਕੀ ਲੋਕਾਂ ਨਾਲ ਬਹੁਤਾ ਚੰਗਾ ਨਹੀਂ ਹੁੰਦਾ। ਕਈ ਨੇੜੇ ਦੇ ਰਿਸ਼ਤੇਦਾਰ ਜੇ ਚਾਹੁਣ ਤਾਂ ਅਸਲੀ ਸੁਭਾਅ ਤੇ ਵਿਵਹਾਰ ਬਾਰੇ ਜਾਣਕਾਰੀ ਦੇ ਸਕਦੇ ਹੁੰਦੇ ਹਨ ਪਰ ਇਹ ਆਮ ਤੌਰ ਤੇ ਮੁਮਕਿਨ ਨਹੀਂ ਹੁੰਦਾ। ਸਗੋਂ ਅਕਸਰ ਹੀ ਇਹ ਵੇਖਿਆ ਜਾਂਦਾ ਹੈ ਕਿ ਰਿਸ਼ਤੇਦਾਰ ਮਾਨਸਿਕ ਜਾਂ ਹੋਰ ਰੋਗਾਂ ਬਾਰੇ ਜਾਣਕਾਰੀ ਨਹੀਂ ਦਿੰਦੇ ਸਗੋਂ ਛੁਪਾ ਕੇ ਰਖਦੇ ਹਨ। ਕਾਫ਼ੀ ਮਾਪੇ ਇਹ ਵੀ ਸਮਝਦੇ ਹਨ ਕਿ ਜੇ ਲੜਕੀ ਨੂੰ ਕੋਈ ਮਨੋਰੋਗ ਹੈ ਤਾਂ ਉਸ ਦਾ ਵਿਆਹ ਹੀ ਇਸ ਦਾ ਇਲਾਜ ਹੈ ਜਦੋਂ ਕਿ ਇਹ ਧਾਰਨਾ ਬਹੁਤ ਗਲਤ ਹੈ।

ਤੁਹਾਡੀ ਨੂੰਹ ਦੇ ਇਸ ਤਰ੍ਹਾਂ ਦੇ ਵਿਵਹਾਰ ਦੇ ਕਈ ਕਾਰਣ ਹੋ ਸਕਦੇ ਹਨ। ਹੋ ਸਕਦਾ ਹੈ ਕਿ ਤੁਹਾਡੀ ਨੂੰਹ ਦਾ ਸੁਭਾਅ ਪਹਿਲਾਂ ਤੋਂ ਹੀ ਅਜਿਹਾ ਬਚਕਾਨਾ ਹੋਵੇ ਪਰ ਤੁਹਾਨੂੰ ਪਤਾ ਨਹੀਂ ਲੱਗਾ। ਦੂਸਰਾ ਇਹ ਵੀ ਹੋ ਸਕਦਾ ਹੈ ਕਿ ਤੁਹਾਡੇ ਘਰ ਦੇ ਮਾਹੌਲ ਦਾ ਉਸ ਦੇ ਮਾਪਿਆਂ ਦੇ ਘਰ ਦੇ ਮਾਹੌਲ ਨਾਲੋਂ ਕਾਫ਼ੀ ਫ਼ਰਕ ਹੋਵੇ। ਇਹ ਅਕਸਰ ਹੀ ਦੇਖਿਆ ਗਿਆ ਹੈ ਕਿ ਮਾਪੇ ਆਪਣੀਆਂ ਲੜਕੀਆਂ ਨਾਲ ਤਾਂ ਚੰਗਾ ਵਿਵਹਾਰ ਕਰਦੇ ਹਨ ਪਰ ਨੂੰਹਾਂ ਨਾਲ ਉਹ ਵਧੀਆ, ਸੁਹਿਰਦ ਤੇ ਖੁੱਲ੍ਹ ਦਿਲੀ ਵਾਲਾ ਵਿਵਹਾਰ ਨਹੀਂ ਕਰਦੇ। ਇਸ ਦੇ ਉਲਟ ਇਹ ਵੀ ਆਮ ਹੀ ਹੁੰਦਾ ਹੈ ਕਿ ਕੁੜੀਆਂ ਮਾਪਿਆਂ ਦੀ ਬਨਿਸਬਤ ਸਹੁਰੇ ਘਰ ਦੀ ਨੁਕਤਾਚੀਨੀ ਜ਼ਿਆਦਾ ਕਰਦੀਆਂ ਹਨ ਤੇ ਪ੍ਰੇਸ਼ਾਨ ਹੋ ਜਾਂਦੀਆਂ ਹਨ। ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਪਿਆਰ ਨਾਲ ਬਿਠਾ ਕੇ ਆਪਣੀ ਨੂੰਹ ਤੋਂ ਉਸ ਦੀ ਪ੍ਰੇਸ਼ਾਨੀ ਦਾ ਸਬੱਬ ਪਤਾ ਕਰੋ। ਉਸ ਨੂੰ ਆਪਣੀ ਬੇਟੀ ਵਾਂਗ ਮਹਿਸੂਸ ਕਰਕੇ ਉਸ ਦੇ ਨੇੜੇ ਹੋ ਕੇ ਗੱਲਬਾਤ ਕਰਨ ਨਾਲ ਕਾਰਣ ਸਮਝ ਸਕਦੇ ਹੋ। ਜੇਕਰ ਇਸ ਤਰ੍ਹਾਂ ਮਸਲਾ ਹੱਲ ਨਹੀਂ ਹੁੰਦਾ ਤਾਂ ਤੁਸੀਂ ਕਿਸੇ ਰਿਸ਼ਤੇਦਾਰ ਕੋਲ ਜੋ ਨੂੰਹ ਦੇ ਕਰੀਬ ਹੋਵੇ (ਜਿਵੇਂ ਉਸ ਦੀ ਮਾਂ

**ਬਾਕੀ ਸਫ਼ਾ 46 'ਤੇ**



## ਜਗਿਆਸਾ

**? ਰੌਸ਼ਨੀ ਕੀ ਹੁੰਦੀ ਹੈ। ਕਮਲ, ਅਬੋਹਰ**

➢ ਰੌਸ਼ਨੀ ਸਾਨੂੰ ਵੇਖਣ ਵਿੱਚ ਹੀ ਮੱਦਦ ਨਹੀਂ ਕਰਦੀ ਬਲਕਿ ਸਾਡੇ ਜਿਉਣ ਲਈ ਵੀ ਜ਼ਰੂਰੀ ਹੈ। ਰੌਸ਼ਨੀ ਤੋਂ ਬਿਨਾਂ ਜੀਵਨ ਸੰਭਵ ਹੀ ਨਹੀਂ ਹੈ। ਜੀਵ ਵਿਗਿਆਨੀ ਤੁਹਾਨੂੰ ਦੱਸਣਗੇ ਕਿ ਪੇੜ ਪੌਦਿਆਂ ਵਿੱਚ ਪ੍ਰਕਾਸ਼ ਸੰਸਲੇਸ਼ਣ ਦੀ ਕਿਰਿਆ ਰੌਸ਼ਨੀ ਦੇ ਜ਼ਰੀਏ ਹੀ ਹੁੰਦੀ ਹੈ। ਇਸ ਵਿਧੀ ਨਾਲ ਪੌਦੇ ਆਪਣਾ ਖਾਣਾ ਬਣਾਉਂਦੇ ਹਨ। ਜੀਵਨ ਦੇ ਵੱਖ-ਵੱਖ ਰੂਪਾਂ ਦਾ ਪਾਲਣ ਪੋਸ਼ਣ ਪ੍ਰਕਾਸ਼ ਨਾਲ ਹੀ ਸੰਭਵ ਹੈ। ਵੇਖ ਸਕਣ ਲਈ ਰੌਸ਼ਨੀ ਦੀ ਭੂਮਿਕਾ ਤੁਹਾਨੂੰ ਕੋਈ ਵੀ ਡਾਕਟਰ ਸਮਝਾ ਸਕਦਾ ਹੈ ਕਿ ਰੌਸ਼ਨੀ ਦੀਆਂ ਕਿਰਨਾਂ ਕਿਸ ਤਰ੍ਹਾਂ ਅੱਖਾਂ ਅੰਦਰ ਪ੍ਰਵੇਸ਼ ਕਰਦੀਆਂ ਹਨ, ਅੱਖ ਦੇ ਅੰਦਰ ਰੈਟੀਨਾ ਨੂੰ ਉਤੇਜਿਤ ਕਰਦੀਆਂ ਹਨ ਤੇ ਦਿਮਾਗ ਤੱਕ ਸੂਚਨਾ ਪਹੁੰਚਾਉਂਦੀਆਂ ਹਨ। ਇਸ ਤਰ੍ਹਾਂ ਸਾਨੂੰ ਪਤਾ ਲਗਦਾ ਹੈ ਕਿ ਸਾਡੇ ਸਾਹਮਣੇ ਪਈ ਵਸਤੂ ਕੀ ਹੈ। ਇੱਕ ਭੌਤਿਕ ਵਿਗਿਆਨੀ ਦੀ ਨਜ਼ਰ ਵਿੱਚ ਰੌਸ਼ਨੀ ਊਰਜਾ ਦਾ ਹੀ ਇੱਕ ਰੂਪ ਹੈ।

ਰੌਸ਼ਨੀ ਦੀ ਪ੍ਰਵਿਰਤੀ ਬਾਰੇ ਯੋਜਨਾ ਬੱਧ ਖ਼ੋਜ ਸਭ ਤੋਂ ਪਹਿਲਾਂ ਸਰ ਆਈਜ਼ਕ ਨਿਊਟਨ ਨੇ ਕੀਤੀ ਸੀ। ਵੂਲਜ਼ ਥਾਰਕ ਪਿੰਡ ਵਿੱਚ ਸਥਿਤ ਆਪਣੇ ਘਰ 'ਚ ਪ੍ਰਿਜ਼ਮ ਨਾਲ ਉਸ ਨੇ ਸੂਰਜ ਦੇ ਪ੍ਰਕਾਸ਼ ਨਾਲ ਇੱਕ ਸਧਾਰਣ ਜਿਹਾ ਪ੍ਰਯੋਗ ਕੀਤਾ। ਪ੍ਰਿਜ਼ਮ ਨੂੰ ਜਦੋਂ ਰੌਸ਼ਨੀ ਦੀਆਂ ਕਿਰਨਾਂ ਦੇ ਰਸਤੇ ਵਿੱਚ ਰੱਖਿਆ ਗਿਆ ਤਾਂ ਉਸ ਵਿੱਚੋਂ ਨਿਕਲਣ ਵਾਲੀਆਂ ਕਿਰਨਾਂ ਇਨ੍ਹਾਂ ਸੱਤ ਰੰਗਾਂ ਵਿੱਚ ਵੰਡੀਆ ਗਈਆਂ : ਬੈਂਗਣੀ, ਅਸਮਾਨੀ ਨੀਲਾ, ਹਰਾ, ਪੀਲਾ, ਸੰਤਰੀ ਤੇ ਲਾਲ। ਫਿਰ ਦੂਸਰੇ ਪ੍ਰਿਜ਼ਮ ਨੂੰ ਉਲਟਾ ਕਰਕੇ ਸੱਤ ਰੰਗਾਂ ਦੇ ਸਾਹਮਣੇ ਰੱਖਿਆ ਗਿਆ ਤਾਂ ਉਸ ਨੇ ਇਨ੍ਹਾਂ ਸੱਤਾਂ ਰੰਗਾਂ ਨੂੰ ਮਿਲਾ ਕੇ ਫਿਰ ਸਫ਼ੈਦ ਰੰਗ ਵਿੱਚ ਬਦਲ ਦਿੱਤਾ। ਇਸ ਤਰ੍ਹਾਂ ਨਿਊਟਨ ਨੇ ਸਿੱਧ ਕੀਤਾ ਕਿ ਸਫ਼ੈਦ ਰੰਗ ਸੱਤ ਰੰਗਾਂ ਨੂੰ ਮਿਲਾ ਕੇ ਬਣਿਆ ਹੁੰਦਾ ਹੈ। ਅਸਮਾਨ ਵਿੱਚ ਨਜ਼ਰ ਆਉਂਦੀ ਸੱਤ ਰੰਗੀ ਪੀਂਘ ਰੌਸ਼ਨੀ ਦੇ ਇਸ ਵਰਤਾਰੇ ਨਾਲ ਹੀ ਬਣਦੀ ਹੈ। ਨਿਊਟਨ ਨੇ ਰੌਸ਼ਨੀ ਦਾ ਅਧਿਐਨ ਕਰਕੇ ਇਹ ਸਿੱਟਾ ਕੱਢਿਆ ਕਿ ਸੂਰਜ ਦੀਆਂ ਕਿਰਨਾਂ ਛੋਟੇ-ਛੋਟੇ ਕਣਾਂ ਤੋਂ ਮਿਲ ਕੇ ਬਣੀਆਂ ਹੁੰਦੀਆਂ ਹਨ। ਇਹ ਬੰਦੂਕ ਦੀ ਗੋਲੀ ਵਾਂਗੂ ਆਪਣੇ ਸ੍ਰੋਤ ਵਿੱਚੋਂ ਨਿਕਲਦੀਆਂ ਹਨ। ਇਸ ਸਿਧਾਂਤ ਨਾਲ ਰੌਸ਼ਨੀ ਦੇ ਕੁਝ ਲੱਛਣਾਂ ਦੀ ਵਿਆਖਿਆ ਹੋ ਸਕੀ ਤੇ ਕੁਝ ਦੀ ਨਹੀਂ। ਉਸੇ ਸਮੇਂ ਹਾਲੈਂਡ ਦੇ ਇੱਕ ਵਿਗਿਆਨੀ ਹਾਈਗੇਨਜ਼ ਨੇ ਅਲੱਗ ਸਿਧਾਂਤ ਪੇਸ਼ ਕੀਤਾ। ਉਸ ਨੇ ਕਿਹਾ ਕਿ ਪ੍ਰਕਾਸ਼ ਦੀਆਂ ਕਿਰਨਾਂ ਤਰੰਗਾਂ ਦੇ ਰੂਪ ਵਿੱਚ ਅੱਗੇ ਵਧਦੀਆਂ ਹਨ। ਜਿਸ ਤਰ੍ਹਾਂ ਤਲਾਅ ਦੇ ਪਾਣੀ ਵਿੱਚ ਪੱਥਰ ਸੁੱਟਣ ਨਾਲ ਲਹਿਰਾਂ ਫ਼ੈਲਦੀਆਂ ਹਨ, ਪ੍ਰਕਾਸ਼ ਦੀਆਂ ਕਿਰਨਾਂ ਵੀ ਉਸੇ ਤਰ੍ਹਾਂ ਆਪਣੇ ਸ੍ਰੋਤ ਵਿੱਚੋਂ ਨਿਕਲ ਕੇ ਫ਼ੈਲਦੀਆਂ ਹਨ। ਜ਼ਿਆਦਾਤਰ ਵਿਗਿਆਨੀਆਂ ਨੇ ਇਸ ਸਿਧਾਂਤ ਨੂੰ ਸਵੀਕਾਰ ਕਰ ਲਿਆ। 1905 ਵਿੱਚ ਸਵਿਟਜ਼ਰਲੈਂਡ ਦੇ ਸ਼ਹਿਰ ਬਰਨ ਵਿੱਚ ਪੇਟੈਂਟ ਵਿਭਾਗ ਦੇ ਦਫ਼ਤਰ 'ਚ ਇੱਕ ਕਲਰਕ ਐਲਬਰਟ ਆਈਨਸਟਾਈਨ ਨੇ ਆਪਣਾ ਸਿਧਾਂਤ ਪੇਸ਼ ਕੀਤਾ। ਇਸ ਸਿਧਾਂਤ ਨੇ ਵਿਗਿਆਨ ਦੀ ਦਿਸ਼ਾ ਹੀ ਬਦਲ ਕੇ ਰੱਖ ਦਿੱਤੀ। ਉਸ ਸਮੇਂ ਤੱਕ ਵਿਗਿਆਨੀ ਪਤਾ ਲਗਾ ਚੁੱਕੇ ਸਨ ਕਿ ਕੁਝ ਧਾਤਾਂ ਉੱਪਰ ਜਦੋਂ ਰੌਸ਼ਨੀ ਦੀਆਂ ਕਿਰਨਾਂ ਟਕਰਾਉਂਦੀਆਂ ਹਨ ਤਾਂ ਉਸ ਵਿੱਚੋਂ ਇਲੈੱਕਟ੍ਰਾਨ ਕਣਾਂ ਨੂੰ ਬਾਹਰ ਕੱਢ ਦਿੰਦੀਆਂ ਹਨ। ਇਸ ਨੂੰ Optoelectricity Effect (ਰੌਸ਼ਨਾਈ ਬਿਜਲੀ ਪ੍ਰਭਾਵ) ਦਾ ਨਾਂ ਦਿੱਤਾ ਗਿਆ। ਇਸ ਸਿਧਾਂਤ ਦੀ ਵਰਤੋਂ ਸਵੈ ਚਾਲਕ ਦਰਵਾਜ਼ਿਆਂ ਤੇ ਟੀ.ਵੀ. ਕੈਮਰਿਆਂ ਵਿੱਚ ਕੀਤੀ ਜਾਂਦੀ ਹੈ। ਆਈਨਸਟਾਈਨ ਦਾ ਤਰਕ ਸੀ ਕਿ ਧਾਤ ਦੀ ਸਤ੍ਹਾ ਤੋਂ ਇਲੈਕਟ੍ਰਾਨ ਦੇ ਨਿਕਲਣ ਦੀ ਵਿਆਖਿਆ ਰੌਸ਼ਨੀ ਦੇ ਤਰੰਗ ਸਿਧਾਂਤ ਨਾਲ ਨਹੀਂ ਕੀਤੀ ਜਾ ਸਕਦੀ। ਇਹ ਵਰਤਾਰਾ ਤਾਂ ਹੀ ਹੋ ਸਕਦਾ ਹੈ ਜੇਕਰ ਪ੍ਰਕਾਸ਼ ਦੀਆਂ ਕਿਰਨਾਂ ਕਣਾਂ ਦੇ ਰੂਪ ਵਿੱਚ ਧਾਤ ਦੀ ਸਤ੍ਹਾ ਉੱਪਰ ਟਕਰਾਉਣ। ਇਹ ਇਸੇ ਤਰ੍ਹਾਂ ਹੁੰਦਾ ਹੈ ਜਿਵੇਂ ਬਿਲੀਅਰਡ ਦੀ ਖੇਡ ਵਿੱਚ ਇੱਕ ਗੇਂਦ ਦੂਸਰੀ ਗੇਂਦ ਨਾਲ ਟਕਰਾਉਂਦੀ ਹੈ। ਇਸ ਤੋਂ ਬਾਅਦ ਆਈਨਸਟਾਈਨ ਨੇ Quantam Theory (ਕੁਆਂਟਮ ਸਿਧਾਂਤ) ਪੇਸ਼ ਕੀਤਾ। ਇਸ ਸਿਧਾਂਤ ਅਨੁਸਾਰ ਪ੍ਰਕਾਸ਼ ਕੁਝ ਹਾਲਤਾਂ ਵਿੱਚ ਕਣਾਂ ਜਿਹਾ ਵਰਤਾਅ ਕਰਦਾ ਹੈ ਤੇ ਕੁਝ ਵਿੱਚ ਤਰੰਗਾਂ ਜਿਹਾ। ਇਸ ਨੂੰ ਰੌਸ਼ਨੀ ਦਾ Dual Nature ਦੂਹਰਾ ਵਿਹਾਰ ਕਿਹਾ ਜਾਂਦਾ ਹੈ।

**? ਸਖ਼ਤ ਮਿਹਨਤ ਵਾਲਾ ਕੰਮ ਕਰਨ ਨਾਲ ਸਾਨੂੰ ਸਾਹ ਕਿਉਂ ਚੜ੍ਹਦਾ ਜਾਂਦਾ ਹੈ ਤੇ ਪੱਠੇ ਸਖ਼ਤ ਕਿਉਂ ਹੋ ਜਾਂਦੇ ਹਨ।**

ਕੁਲਦੀਪ ਕਰਮਗੜ੍ਹ

➤ ਹਰੇਕ ਕੰਮ ਊਰਜਾ ਨਾਲ ਹੁੰਦਾ ਹੈ। ਊਰਜਾ ਆਪਣੇ ਕਿਸੇ ਨਾ ਕਿਸੇ ਸ੍ਰੋਤ ਤੋਂ ਆਉਂਦੀ ਹੈ। ਕੋਈ ਵੀ ਸਰੀਰਕ ਕੰਮ ਕਰਨ ਲਈ ਸਰੀਰਕ ਊਰਜਾ ਚਾਹੀਦੀ ਹੈ। ਸਾਡੇ ਸਰੀਰ ਵਿੱਚ ਊਰਜਾ ਦਾ ਮੁੱਖ ਭੰਡਾਰ ਗੁਲੂਕੋਜ਼ ਹੈ। ਸਰੀਰਕ ਮੁਸ਼ੱਕਤ ਕਰਨ ਸਮੇਂ ਲੋੜੀਂਦੀ ਊਰਜਾ ਸਾਨੂੰ ਗੁਲੂਕੋਜ਼ ਤੋਂ ਮਿਲਦੀ ਹੈ ਪਰ ਗੁਲੂਕੋਜ਼ ਨੂੰ ਊਰਜਾ ਵਿੱਚ ਬਦਲਣ ਲਈ ਆਕਸੀਜਨ ਦੀ ਲੋੜ ਹੁੰਦੀ ਹੈ। ਸਖ਼ਤ ਮਿਹਨਤ ਵਾਲਾ ਕੰਮ ਕਰਨ ਸਮੇਂ ਵੱਧ ਊਰਜਾ ਤੇ ਵੱਧ ਆਕਸੀਜਨ ਲੋੜੀਂਦੀ ਹੈ। ਇਹੋ ਕਾਰਣ ਹੈ ਕਿ ਅਸੀਂ ਜਲਦੀ-ਜਲਦੀ ਸਾਹ ਲੈਂਦੇ ਹਾਂ ਪਰ ਜਲਦੀ-ਜਲਦੀ ਸਾਹ ਲੈਣ ਦੀ ਵੀ ਇੱਕ ਹੱਦ ਹੈ। ਜਦੋਂ ਇਸ ਤੋਂ ਵੀ ਵੱਧ ਆਕਸੀਜਨ ਦੀ ਜ਼ਰੂਰਤ ਹੋਵੇ ਤਾਂ ਸਾਨੂੰ ਸਾਹ ਚੜ੍ਹ ਜਾਂਦਾ ਹੈ। ਆਕਸੀਜਨ ਦੀ ਕਮੀ ਹੋਣ ਕਾਰਣ ਭੋਜਨ ਨੂੰ ਊਰਜਾ ਵਿੱਚ ਬਦਲਣ ਦੀ ਕਿਰਿਆ ਸੁਸਤ ਹੋ ਜਾਂਦੀ ਹੈ ਜਿਸ ਕਰਕੇ ਪੱਠਿਆਂ ਵਿੱਚ ਲੈਕਟਿਕ ਐਸਿਡ ਜਮ੍ਹਾਂ ਹੋ ਜਾਂਦਾ ਹੈ ਤੇ ਪੱਠੇ ਸਖ਼ਤ ਹੋ ਜਾਂਦੇ ਹਨ। ਸਾਡੀ ਥਕਾਵਟ, ਸਾਹ ਦਾ ਚੜ੍ਹਨਾ ਤੇ ਪੱਠਿਆਂ ਦੇ ਸਖ਼ਤ ਹੋਣ ਦਾ ਇਹੋ ਕਾਰਨ ਹੈ।

**? ਜਾਦੂਗਰ ਵੱਲੋਂ ਲੜਕੀ ਨੂੰ ਹਵਾ ਵਿੱਚ ਉਡਾਉਣ ਪਿੱਛੇ ਕੀ ਰਾਜ਼ ਹੈ।**

ਅਵਨੀਤ ਸੰਧੂ, ਸ੍ਰੀ ਗੰਗਾਨਗਰ

➤ ਬਹੁਤ ਹੀ ਧੀਮੀ ਅਵਾਜ਼ ਵਿੱਚ ਰਹੱਸਮਈ ਟਿੱਪਣੀਆਂ ਤੇ ਇਸ਼ਾਰੇ ਕਰਦਿਆਂ ਜਾਦੂਗਰ ਆਪਣੀ ਸਹਾਇਕ ਕਲਾਕਾਰ ਲੜਕੀ ਨੂੰ ਡੂੰਘੀ ਸੰਮੋਹਿਕ ਨੀਂਦ 'ਚ ਲਿਜਾਂਦਾ ਹੈ। ਦਰਸ਼ਕਾਂ ਦੀ ਭੀੜ ਸਾਹ ਰੋਕ ਕੇ ਵੇਖਦੀ ਹੈ। ਪੂਰੀ ਆਗਿਆਕਾਰਤਾ ਨਾਲ, ਉਹ ਦੋ ਪਾਵਿਆਂ ਵਾਲੇ ਮੇਜ ਉੱਪਰ ਲੇਟੀ ਹੋਈ ਹੈ। ਉਸ ਉੱਪਰ ਕੱਪੜਾ ਦਿੱਤਾ ਹੋਇਆ ਹੈ। ਬਿਜਲੀ ਦੇ ਬਲਬ ਦੀ ਤੇਜ਼ ਰੌਸ਼ਨੀ ਉਸ ਦੇ ਚਿਹਰੇ ਉੱਪਰ ਪੈ ਰਹੀ ਹੈ। ਸਟੇਜ ਉੱਪਰ ਤੇਜ਼ੀ ਨਾਲ ਤੁਰਦਿਆਂ ਜਾਦੂਗਰ ਪਹਿਲਾਂ ਇੱਕ ਪਾਵਾ ਮੇਜ਼ ਦੇ ਫੱਟੇ ਹੇਠੋਂ ਹਟਾਉਂਦਾ ਹੈ। ਇਸ ਤਰ੍ਹਾਂ ਕਰਨ ਤੋਂ ਬਾਅਦ ਇਉਂ ਲਗਦਾ ਹੈ ਜਿਵੇਂ ਲੜਕੀ ਹਵਾ ਵਿੱਚ ਲਟਕ ਰਹੀ ਹੋਵੇ, ਜਿਸ ਦੇ ਫੱਟੇ ਨੂੰ ਕੋਈ ਸਹਾਰਾ ਨਾ ਹੋਵੇ। ਫਿਰ ਜਾਦੂਗਰ ਧਾਤ ਦਾ ਇੱਕ ਚੱਕਰ ਲਟਕ ਰਹੀ ਲੜਕੀ ਤੇ ਫ਼ੱਟੇ ਦੁਆਲਿਓਂ ਇੱਕ ਪਾਸੇ ਤੋਂ ਦੂਜੇ ਪਾਸੇ ਲਿਜਾਂਦਾ ਹੈ ਤਾਂ ਕਿ ਦਰਸ਼ਕਾਂ ਵਿੱਚ ਕਿਸੇ ਸੰਭਾਵੀ ਸਹਾਰੇ ਤੇ ਸ਼ੱਕ ਨੂੰ ਦੂਰ ਕੀਤਾ ਜਾਵੇ। ਪਾਵੇ ਫਿਰ ਮੇਜ ਦੇ ਫੱਟੇ ਹੇਠ ਫ਼ਿੱਟ ਕੀਤੇ ਜਾਂਦੇ ਹਨ। ਲੜਕੀ ਜਾਦੂਗਰ ਦੇ ਇਸ਼ਾਰੇ ਤੇ ਨੀਂਦ 'ਚੋਂ ਜਾਗਦੀ ਹੈ ਤੇ ਉੱਠ ਕੇ ਦਰਸ਼ਕਾਂ ਦੀਆਂ ਤਾੜੀਆਂ ਦਾ ਸਵਾਗਤ ਕਰਦੀ ਹੈ।

ਹਵਾ ਵਿੱਚ ਉੱਡਣ ਵਾਲੇ ਕਈ ਦ੍ਰਿਸ਼ ਦਰਅਸਲ ਦ੍ਰਿਸ਼ਟੀ ਭਰਮ ਹੀ ਹਨ ਕਿਉਂਕਿ ਫ਼ੱਟੇ ਨੂੰ ਲੋਹੇ ਦੇ ਕਿੱਲ ਜਾਂ ਪੱਤਰੀ ਨਾਲ ਸਹਾਰਾ ਦਿੱਤਾ ਹੁੰਦਾ ਹੈ ਜੋ ਦਰਸ਼ਕਾਂ ਤੋਂ ਓਹਲੇ ਅਤੇ ਇੱਕੋ ਸਿਰੇ ਤੇ ਹੁੰਦਾ ਹੈ ਤਾਂ ਜੋ ਲੜਕੀ ਨੂੰ ਚੱਕਰ ਦੁਆਲਿਓਂ ਲਿਜਾਣ ਵੇਲੇ ਅੜਿਕਾ ਨਾ ਪਵੇ। ਇਹ ਹੱਥ ਫੇਰੀ ਸਟੇਜ ਪਿੱਛੇ ਜਾ ਕੇ ਆਸਾਨੀ ਨਾਲ ਫ਼ੜੀ ਜਾ ਸਕਦੀ ਹੈ ਪਰ ਜਾਦੂਈ ਸ਼ਕਤੀਆਂ ਵਿੱਚ ਵਿਸ਼ਵਾਸ ਰੱਖਣ ਵਾਲੇ ਦਰਸ਼ਕ ਇਜ ਸੋਚਣ ਦੇ ਰਾਹ ਨਹੀਂ ਪੈਂਦੇ। ਇਸ ਤਰ੍ਹਾਂ ਦੇ ਟ੍ਰਿਕ 19ਵੀਂ ਸਦੀ 'ਚ ਸ਼ੁਰੂ ਹੋਏ ਜਿਸ ਵਿੱਚ ਕਿਸੇ ਨੂੰ ਲਟਕਿਆ ਜਾਂ ਉੱਡਦਾ ਦਿਖਾਇਆ ਜਾਂਦਾ ਹੈ। ਇਸ ਦੀ ਸ਼ੁਰੂਆਤ ਫ਼੍ਰਾਂਸੀਸੀ ਜਾਦੂਗਰ ਪ੍ਰੋ. ਅਲੈਗਜ਼ਾਂਡਰ ਪਰਮਨ ਨੇ ਕੀਤੀ। ਇਸ ਨੂੰ, ਉਸ ਨੇ 'ਟ੍ਰਿਬਲੀ ਦਾ ਰੇਤਛਲ' ਦਾ ਨਾਂ ਦਿੱਤਾ। ਜਿਸ ਵਿੱਚ ਉਹ ਕਿਸੇ ਖ਼ੂਬ ਸੂਰਤ ਲੜਕੀ ਨੂੰ ਸੰਮੋਹਕ ਨੀਂਦ ਵਿੱਚ ਲੈ ਜਾਂਦਾ ਸੀ। ਉਹ ਉਸ ਦੇ ਸੁਝਾਵਾਂ ਰਾਹੀਂ ਹੁਕਮਾਂ ਨੂੰ ਮੰਨਣਾ ਸ਼ੁਰੂ ਕਰ ਦਿੰਦੀ। ਉਹ ਦੋ ਕੁਰਸੀਆਂ ਦੇ ਢੋਹਾਂ ਉੱਪਰ ਇੱਕ ਫ਼ੱਟਾ ਰੱਖ ਦਿੰਦਾ। ਸਹਾਇਕ ਕਲਾਕਾਰ ਲੜਕੀ, ਫ਼ੁੱਲਾਂ ਦਾ ਗੁਲਦਸਤਾ ਹੱਥ ਵਿੱਚ ਫੜ੍ਹੀ ਸਟੇਜ ਤੇ ਦਾਖ਼ਲ ਹੁੰਦੀ, ਦਰਸ਼ਕਾਂ ਨੂੰ ਸਲਾਮ ਕਰਦੀ ਤੇ ਫ਼ੱਟੇ ਤੇ ਲੇਟ ਕੇ ਫ਼ੁੱਲ ਆਪਣੇ ਪੇਟ ਉੱਪਰ ਰੱਖ ਲੈਂਦੀ। ਉਹ ਜਾਦੂਗਰ ਲੜਕੀ ਨੂੰ ਸੰਮੋਹਿਕ ਨੀਂਦ 'ਚ ਲਿਆਂਦਾ ਤੇ ਫਿਰ ਫ਼ੁਰਤੀ ਨਾਲ ਇੱਕ-ਇੱਕ ਕਰਕੇ ਦੋਵੇਂ ਕੁਰਸੀਆਂ ਹੇਠੋਂ ਕੱਢ ਦਿੰਦਾ। ਦੂਸਰੀ ਕੁਰਸੀ ਨਿਕਲਦਿਆਂ ਇਉਂ ਲਗਦਾ ਜਿਵੇਂ ਲੜਕੀ ਹਵਾ ਵਿੱਚ ਉੱਡ ਰਹੀ ਹੋਵੇ। ਫ਼ਿਰ ਉਹ ਕੁਝ 'ਮੰਤਰ' ਉਚਾਰਦਾ ਤੇ ਲੜਕੀ ਹਵਾ ਵਿੱਚ ਉੱਪਰ ਉੱਡ ਜਾਂਦੀ ਤੇ ਫਿਰ ਆਪਣੇ ਪਹਿਲੀ ਵਾਲੀ ਥਾਂ ਤੇ ਆ ਜਾਂਦੀ। ਹਵਾ ਵਿਚਲੀ ਇਹ ਉਡਾਣ ਪਰਦੇ ਪਿੱਛੇ ਸੈੱਟ ਕੀਤੇ ਸਖ਼ਤ ਲੋਹੇ ਦੇ ਫ਼ਰੇਮ ਦੀ ਮੱਦਦ ਨਾਲ ਨੇਪਰੇ ਚਾੜ੍ਹੀ ਜਾਂਦੀ। ਫ਼ਰੇਮ ਦਾ ਸੰਬੰਧ ਸਟੇਜ ਉੱਪਰੋਂ ਕੰਟਰੋਲ ਹੋ ਰਹੇ ਲੀਵਰ ਨਾਲ ਜੁੜਿਆ ਹੁੰਦਾ ਜੋ ਸਮਤੋਲ ਤੌਰ ਤੇ ਫ਼ੱਟੇ ਨਾਲ ਫਿੱਟ ਹੁੰਦਾ ਜੋ ਦਰਸ਼ਕਾਂ ਦੀ ਨਜ਼ਰ ਤੋਂ ਓਹਲੇ ਹੁੰਦਾ। ਜਿਉਂ ਹੀ ਲੜਕੀ ਫ਼ੱਟੇ ਤੇ ਲੇਟਦੀ, ਪਿਛਲੇ ਪਰਦਿਆਂ ਦੀ ਵਿੱਥ ਵਿਚਲੀ ਫਰੇਮ ਦਾ ਨਟ ਫੱਟੇ ਨਾਲ ਜੋੜ ਦਿੱਤਾ ਜਾਂਦਾ। ਜਾਦੂਗਰ ਗੱਲਾਂ ਨਾਲ ਦਰਸ਼ਕਾਂ ਦਾ ਧਿਆਨ ਪਾਸੇ ਕਰਕੇ ਫ਼ੁੱਲਾਂ ਦੇ ਗੁਲਦਸਤੇ ਓਹਲੇ ਫ਼ੱਟੇ ਤੇ ਫਰੇਮ ਦਾ ਸੰਬੰਧ ਜੋੜ ਦਿੰਦਾ। ਇਸ ਉਪਰੰਤ ਕੁਰਸੀਆਂ ਪਾਸੇ ਹਟਾਉਣ ਨਾਲ ਫ਼ੱਟੇ ਉੱਪਰ ਪਈ ਲੜਕੀ ਉੱਡਦੀ ਦਿਖਾਈ ਦਿੰਦੀ। ਹੋਰ ਜਾਦੂਗਰ ਵੀ ਪਦਾਰਥਕ ਵਸਤਾਂ, ਤਾਰਾਂ ਆਦਿ ਦੀ ਮੱਦਦ ਨਾਲ ਅਜਿਹੇ ਟ੍ਰਿਕ ਕਰਦੇ ਹਨ। ਲੋਕਾਂ ਦੀ ਲਾਈਲੱਗਤਾ ਸਹਾਰੇ ਵਿਕਸਿਤ ਕੀਤੀ ਇਹ ਇੱਕ ਰੋਚਿਕ ਹੇਰਾ ਫ਼ੇਰੀ ਹੈ।

**ਪੇਸ਼ਕਸ਼ : ਜਸਵੰਤ ਮੁਹਾਲੀ**





# 'ਐੱਨ.ਡੀ.ਟੀ.ਵੀ. ਇੰਡੀਆ' ਦਾ ਸਨਮਾਨ

ਸੁਰਜੀਤ ਦੌਧਰ

ਲੋਕਤੰਤਰ ਦਾ ਚੌਥਾ ਥੰਮ ਮੀਡੀਆ, ਮੀਡੀਏ ਤੋਂ ਸਰਗਰਮ ਭੂਮਿਕਾ ਨਿਭਾਉਂਦਾ ਟੀ.ਵੀ. ਤੇ ਉਹ ਵੀ ਜੇਕਰ ਖ਼ਬਰਾਂ ਲੈ ਕੇ ਸਾਡੇ ਸੌਣ ਦੇ ਕਮਰੇ 'ਚ ਪਹੁੰਚਿਆ ਹੋਵੇ ਤਾਂ ਆਮ ਜਨ ਸਧਾਰਨ ਵੀ ਇਸ ਤੋਂ ਪ੍ਰਭਾਵਿਤ ਹੋਣੋਂ ਨਹੀਂ ਰਹਿ ਸਕਦਾ। ਜੇਕਰ ਕਿਸੇ ਸਮਾਜ ਨੇ ਇੰਨੀ ਜ਼ੁੰਮੇਵਾਰੀ ਇਸ ਦੇ ਮੋਢਿਆਂ ਉਪਰ ਪਾਈ ਹੋਵੇ ਤਾਂ ਉਹ ਕਿਸੇ ਅੰਦਰਲੇ ਬਾਹਰਲੇ ਲਾਲਚ ਵੱਸ ਆਪਣੀ ਜ਼ੁੰਮੇਵਾਰੀ ਠੀਕ ਨਾ ਨਿਭਾਵੇ ਤਾਂ ਬਹੁਧਰਮੀ, ਬਹੁਭਾਸ਼ਾਈ ਦੇਸ਼ ਭਾਰਤ 'ਚ ਸਿਰਫ ਇੱਕ ਸੁਰਖੀ ਨਾਲ ਦੰਗੇ ਕਰਵਾ ਵੀ ਸਕਦਾ ਹੈ ਤੇ ਠੀਕ ਰੋਲ ਅਦਾ ਕਰਦਿਆਂ ਰੋਕ ਵੀ। ਸਮਾਜ ਦੇ ਦਿਸ਼ਾ ਨਿਰਦੇਸ਼ ਤਹਿ ਕਰ ਸਕਦਾ ਹੈ ਤੇ ਜੇ ਚਾਹਵੇ ਤਾਂ ਵਹਿਮੀ ਸਮਾਜ ਉਸਾਰ ਸਕਦਾ ਹੈ, ਚਾਹੇ ਤਾਂ ਉਸਾਰੂ ਸੋਚ ਵੀ ਉਸਾਰ ਸਕਦਾ ਹੈ। ਇੱਥੇ ਆ ਕੇ ਜ਼ੁੰਮੇਵਾਰੀ ਹੋਰ ਵੀ ਵਧ ਜਾਂਦੀ ਜਦੋਂ ਲੋਕਾਂ ਦੀ ਸੋਚ ਟੀ.ਵੀ. ਪ੍ਰਤੀ ਨਿਆਣੀ ਹੋਵੇ ਤੇ ਇਸੇ ਬਚਪਨ ਨੂੰ ਖ਼ਬਰਾਂ ਦੇ ਬਹੁਤੇ ਚੈਨਲ ਵੀ ਹੰਡਾ ਰਹੇ ਹੋਣ ਅਤੇ ਕੋਈ ਕਾਨੂੰਨੀ ਜਾਬਤਾ ਵੀ ਸਖਤ ਨਾ ਹੋਵੇ ਤੇ ਸਭ ਤੋਂ ਵੱਧ ਉਦੋਂ ਜਦੋਂ ਪੈਸੇ ਦੀ ਦੌੜ 'ਚ ਪੈ ਕੇ ਹੀ ਮੁਕਾਬਲਾ ਕਰਨ ਨੂੰ ਯੋਗ ਸਮਝਿਆ ਜਾਵੇ ਤੇ ਯੁੱਗ ਸਰਮਾਏਦਾਰੀ ਦਾ ਹੋਵੇ ਤੇ ਚੈਨਲਾਂ ਦਾ ਰਿਮੋਟ ਵੀ ਲਾ ਪਾ ਕੇ ਇਹਨਾਂ ਦੇ ਹੱਥ ਵਿੱਚ ਹੀ ਹੋਵੇ। ਪਰ ਫਿਕਰ ਦੀ ਲੋੜ ਨਹੀਂ ਜੇਕਰ ਇਹਨਾਂ ਸਾਰੀਆਂ ਸਮੱਸਿਆਵਾਂ ਨਾਲ ਦੋ ਚਾਰ ਹੋ ਕੇ ਕਿਸੇ ਚੈਨਲ ਨੇ ਜਿੰਮੇਵਾਰੀ ਨਿਭਾਉਂਦਿਆਂ ਅੱਜ 'ਸਰਬ ਸ਼੍ਰੇਸ਼ਠ ਹਿੰਦੀ ਨਿਊਜ਼ ਚੈਨਲ' ਦਾ ਅਵਾਰਡ ਪ੍ਰਾਪਤ ਕੀਤਾ ਹੈ ਤਾਂ ਉਹ ਚੈਨਲ ਤੇ ਉਸਦੀ ਚੋਣ ਕਰਨ ਵਾਲੀ ਕਮੇਟੀ ਨੂੰ ਸਲਾਮ ਕਰਨਾ ਬਣਦਾ ਹੈ।

ਇਹ ਹੀ ਇੱਕ ਅਜਿਹਾ ਨਿਊਜ਼ ਚੈਨਲ ਹੈ ਜਿਸ 'ਤੇ ਨਾਂ ਤਾਂ ਬਿਨਾਂ ਡਰਾਈਵਰ ਕਾਰ ਚਲਦੀ ਹੈ, ਨਾ ਏਲੀਅਨ ਆਉਂਦੇ ਹਨ ਤੇ ਨਾ ਹੀ ਜੋਤਿਸ਼ੀ ਜੀ ਸ਼ਨੀ ਦਾ ਡਰਾਵਾ ਦੇ ਕੇ ਲੋਕਾਂ ਨੂੰ ਭੈਭੀਤ ਕਰ ਸਕਦੇ ਹਨ। ਇੱਥੇ ਮਾਯਾ ਸੱਭਿਅਤਾ ਦਾ ਕੈਲੰਡਰ ਦਿਖਾ ਕੇ 21-12-2012 ਨੂੰ ਦੁਨੀਆਂ ਖਤਮ ਹੁੰਦੀ ਨਹੀਂ ਦਿਖਾਈ ਜਾਂਦੀ ਤੇ ਨਾ ਗ੍ਰਹਿਣ ਦਾ ਡਰ ਪਾ ਕੇ ਕਿਸੇ ਜੋਤਿਸ਼ੀ ਨੂੰ ਲੋਕਾਂ ਦੀ ਮਾਨਸਿਕਤਾ ਦਾ ਮਜ਼ਾਕ ਉਡਾਉਣ ਦੀ ਆਗਿਆ ਮਿਲਦੀ ਹੈ। ਅਾਠੇ ਭਾਵੇਂ ਕਿੰਨੇ ਵੀ ਇੱਕਠੇ ਹੋ ਜਾਣ ਉਹਨਾਂ ਨੂੰ ਸ਼ਨੀ ਨਾਲ ਜੋੜ ਕੇ ਕਦੇ ਵੀ ਨਹੀਂ ਦਿਖਾਇਆ ਜਾਂਦਾ ਸਗੋਂ ਦੱਸਿਆ ਜਾਂਦਾ ਹੈ ਕਿ 08-08-2008 ਨੂੰ ਠੀਕ ਅੱਠ ਵੱਜ ਕੇ ਅੱਠ ਮਿੰਟ ਅਤੇ ਅੱਠ ਸੈਕਿੰਡ ਨੂੰ ਚੀਨ ਓਲੰਪਿਕ ਦੇ ਮਹਾਕੁੰਭ ਨੂੰ ਸ਼ੁਰੂ ਕਰਕੇ ਇਹਨਾਂ (ਜੋਤਸ਼ੀਆਂ) ਦੇ ਮੂੰਹ ਤੇ ਤਮਾਚਾ ਮਾਰਦਾ ਹੈ। ਇਸੇ ਚੈਨਲ 'ਤੇ ਕਦੇ ਅਸੀਂ ਮਰਨ ਤੋਂ ਬਾਅਦ ਜਿੰਦਾ ਹੁੰਦਾ ਆਦਮੀ ਨਹੀਂ ਦੇਖਿਆ ਤੇ ਨਾ ਸੁਰਗ ਨੂੰ ਜਾਂਦੀਆਂ ਸੀੜ੍ਹੀਆਂ ਦੀ ਮਿਥਿਹਾਸਕ ਕਹਾਣੀ ਸੁਣੀ ਜਾਂ ਦੇਖੀ ਹੈ। ਇੱਥੇ ਨਾ ਕਦੇ ਸਾਈਂ ਬਾਬੇ ਦੀਆਂ ਅੱਖਾਂ ਚੋਂ ਵਗਦੇ ਅੱਥਰੂ ਦੇਖੇ ਹਨ ਤੇ ਨਾ ਕਦੇ ਕਿਸੇ ਗੁਰਦੁਆਰੇ 'ਚ ਆਉਂਦਾ ਬਾਜ਼ ਦੇਖਿਆ ਹੈ। ਜੇਕਰ ਇਹ ਸਭ ਕੁਝ, ਕੁਝ ਕੁ ਚੈਨਲਾਂ ਤੇ ਦਿਖਾਇਆ ਜਾਂਦਾ ਰਿਹਾ ਤਾਂ ਲੋਕਾਂ ਨੂੰ ਹਵਾ ਪ੍ਰਦੂਸ਼ਣ, ਪਾਣੀ ਪ੍ਰਦੂਸ਼ਣ ਦੇ ਨਾਲ-ਨਾਲ ਖ਼ਬਰਾਂ ਦੇ ਪ੍ਰਦੂਸ਼ਣ ਤੋਂ ਬਚਣ ਲਈ ਵੀ ਨਾਹਰਾ ਦੇਣਾ ਪਵੇਗਾ।

ਇਸੇ ਚੈਨਲ ਤੋਂ ਵਿਨੋਦ ਦੁਆ ਨੂੰ ਬੰਬ ਧਮਾਕਿਆਂ ਵੇਲੇ ਕਿਸੇ ਵਿਧਾਇਕ ਨੂੰ 'ਖ਼ਬਰਦਾਰ' ਰਾਹੀ ਖ਼ਬਰਦਾਰ ਕਰਦਿਆਂ ਸੁਣਿਆਂ ਹੈ, "ਇਹ ਰਾਜਨੀਤੀ ਕਰਨ ਦਾ ਸਮਾਂ ਨਹੀਂ ਸਗੋਂ ਲੋਕਾਂ ਦੇ ਮਰ੍ਹਮਪੱਟੀ ਦਾ ਹੈ।" ਦੰਗਿਆਂ ਵਕਤ ਹਿੰਦੂਆਂ ਨੂੰ ਮੁਸਲਮਾਨਾਂ ਅਤੇ ਮੁਸਲਮਾਨਾਂ ਨੂੰ ਹਿੰਦੂਆਂ ਦੇ ਮੂੰਹ ਵਿੱਚ ਪਾਣੀ ਪਾਉਂਦੇ ਦਿਖਾਇਆ ਜਾਂਦਾ ਹੈ। ਇਸ ਚੈਨਲ 'ਤੇ ਕਦੇ ਕਿਸੇ ਪੇਸ਼ਕਾਰ ਨੂੰ ਇਹ ਕਹਿੰਦਿਆਂ ਨਹੀਂ ਸੁਣਿਆਂ ਕਿ 'ਆਪ ਆਜ ਦਰਾਜੇ ਬੰਦ ਕਰ ਲੀਜੀਏਗਾ ਕਿਉਂਕੇ ਏਕ ਪ੍ਰੇਤ ਆਤਮਾ ਆਪ ਕਾ ਘਰ ਟਟੋਲ ਰਹੀ ਹੈ', 'ਆਪ ਸੁਣ ਕੇ ਚੌਂਕ ਜਾਈਏਗਾ', 'ਆਜ ਬੱਚੋਂ ਕੋ ਬਾਹਰ ਮੱਤ ਜਾਨੇ ਦੀਜੀਏਗਾ' ਬਗੈਰਾ ਬਗੈਰਾ। ਇਹੋ ਜਿਹੀ ਹੋਸ਼ੀ ਰਿਪੋਰਟਿੰਗ ਦੀ ਲੋੜ ਐਨ ਡੀ ਟੀ ਵੀ ਵਰਗੇ ਚੈਨਲ ਨੂੰ ਕਦੇ ਵੀ ਨਹੀਂ ਹੋਵੇਗੀ ਕਿਉਂਕਿ ਇਸ ਨੇ ਆਪਣਾ ਨੈੱਟਵਰਕ ਏਨਾ ਕੁ ਉਹਨਾਂ ਲੋਕਾਂ 'ਚ ਬਣਾ ਲਿਆ ਹੈ ਜਿਹੜੇ ਇਸ ਸਭ ਕਾਸੇ ਨੂੰ ਭਰਮਜਾਲ ਤੋਂ ਵੱਧ ਕੁਝ ਨਹੀਂ ਸਮਝਦੇ ਤੇ ਇਸ ਚੈਨਲ ਦੀ ਖਬਰ ਤੇ ਭਰੋਸਾ ਵੀ ਕਰਦੇ ਹਨ। ਇੱਥੇ ਮੈਂ ਗਿਆਨੀ ਜੈਲ ਸਿੰਘ ਦੀ ਮੀਡੀਆ ਉੱਪਰ ਕੀਤੀ ਟਿੱਪਣੀ ਯਾਦ ਕਰਵਾ ਦਿਆਂ ਇਹ ਪ੍ਰਿੰਟ ਮੀਡੀਏ ਬਾਰੇ ਆਮ ਹੀ ਕਿਹਾ ਕਰਦੇ ਸਨ ਕਿ ਮੈਂ ਅਖ਼ਬਾਰ ਦੀ ਸੁਰਖੀ ਸੁੰਘ ਕੇ ਦੱਸ ਸਕਦਾ ਹਾਂ ਕਿ ਪੱਤਰਕਾਰ ਨੇ ਰਾਤ ਕਿਹੜੀ ਸ਼ਰਾਬ ਪੀ ਕੇ ਇਹ ਖ਼ਬਰ ਤਿਆਰ ਕੀਤੀ ਹੈ।" ਇਹੋ ਜਿਹੀਆਂ ਵਿਅੰਗਮਈ ਟਿੱਪਣੀਆਂ ਜੇਕਰ ਚੌਥੇ ਥੰਮ ਤੇ ਹੁੰਦੀਆਂ ਹਨ ਤਾਂ ਇਹਨਾਂ ਲਈ ਕਿਸੇ ਨੇ ਮੈਦਾਨ ਜਰੂਰ ਤਿਆਰ ਕੀਤਾ ਹੈ।

ਪਿਛਲੇ ਸਾਲ ਅਵਾਰਡ ਪ੍ਰਾਪਤ ਕਰਦਿਆਂ ਹੋਇਆ ਮੁਕਾਬਲਾ ਪ੍ਰੋਗਰਾਮ ਦੇ ਐਂਕਰ ਦਿਬਾਂਗ ਨੇ ਕਿਹਾ "ਸਨਸਨੀਖੇਜ

ਖ਼ਬਰਾਂ ਤੋਂ ਬਿਨ੍ਹਾਂ ਨਿਊਜ਼ ਚੈਨਲ ਚਲਾਇਆ ਹੀ ਨਹੀਂ ਜਾ ਸਕਦਾ ਸਗੋਂ ਅਵਾਰਡ ਵੀ ਜਿੱਤੇ ਜਾ ਸਕਦੇ ਹਨ।"

ਉੱਤਰ ਪ੍ਰਦੇਸ਼ ਤੋਂ ਪੱਤਰਕਾਰ ਕੁਮਾਰ ਖਾਂ ਨੇ ਅਵਾਰਡ ਪ੍ਰਾਪਤ ਕਰਦਿਆਂ ਕਿਹਾ, "ਇਹ ਸਨਮਾਨ ਉਹਨਾਂ ਪ੍ਰਬੰਧਕਾਂ ਅਤੇ ਕੈਮਰੇ ਦੇ ਮਗਰ ਕੰਮ ਕਰਨ ਵਾਲੇ ਕਾਮਿਆਂ ਦੀ ਝੋਲੀ ਵਿੱਚ ਜਾਂਦਾ ਹੈ ਜੋ ਸਾਨੂੰ ਅਜਿਹਾ ਦਿਖਾਉਣ ਲਈ ਪ੍ਰੇਰਿਤ ਕਰਦੇ ਹਨ।"

ਇਹ ਚੈਨਲ ਜਿੱਥੇ 'ਖ਼ਬਰਦਾਰ' ਰਾਹੀਂ ਲੋਕਾਂ ਨੂੰ ਖ਼ਬਰਦਾਰ ਕਰਦਾ ਹੈ ਉੱਥੇ 'ਮੁਕਾਬਲੇ' ਰਾਹੀਂ ਕਿਸੇ ਪਾਰਟੀ ਜਾਂ ਮਸਲੇ ਦੇ ਪਾਜ ਵੀ ਉਹਨਾਂ ਦੇ ਨੁਮਾਇੰਦਿਆਂ ਰਾਹੀਂ ਉਧੇੜਨ ਦੇ ਯਤਨ ਕਰਦਾ ਹੈ। ਅਤੇ 'ਹਮਲੋਗ' ਰਾਹੀਂ ਪੰਕਜ ਪਚੌਰੀ ਸਾਨੂੰ ਆਪਣੀ ਬਣਦੀ ਜ਼ੁੰਮੇਵਾਰੀ ਦਾ ਅਹਿਸਾਸ ਕਰਵਾਉਂਦਾ ਹੈ। ਇਹ ਚੈਨਲ 'ਸਲਾਮ ਜ਼ਿੰਦਗੀ' ਰਾਹੀਂ ਪ੍ਰਤਿਭਾਵਾਨ ਲੋਕਾਂ ਦੇ ਰੂ-ਬਰੂ ਕਰਵਾਉਂਦਾ ਹੈ। ਇਸ ਚੈਨਲ 'ਤੇ ਖ਼ਬਰ ਦੇਣ ਵੇਲੇ ਕਿੱਲ ਕਿੱਲ ਕੇ ਬੋਲਣਾ ਨਹੀਂ ਸਿਖਾਇਆ ਜਾਂਦਾ ਸਗੋਂ ਖ਼ਬਰ ਦੀ ਤਹਿ ਤੱਕ ਜਾ ਕੇ ਉਸ ਦੇ ਅਸਲੀ ਰੂਪ ਨੂੰ ਲੋਕਾਂ ਸਾਹਮਣੇ ਪੇਸ਼ ਕਰਕੇ ਐਸ ਐਮ ਐਸ ਰਾਹੀਂ ਲੋਕਾਂ ਨੂੰ ਇਸ ਵਿੱਚ ਸ਼ਾਮਲ ਕੀਤਾ ਜਾਂਦਾ ਹੈ। ਸਭ ਤੋਂ ਵੱਧ ਸਲਾਹੁਣ ਯੋਗ ਭੂਮਿਕਾ ਇਹ ਚੈਨਲ ਉਦੋਂ ਨਿਭਾਉਂਦਾ ਹੈ ਜਦੋਂ ਲੋਕਾਂ ਦੇ ਸਮੇਂ ਦੀ ਕਦਰ ਕਰਦਿਆਂ ਇਹ ਬਿਨ੍ਹਾਂ ਕੋਈ ਮਸ਼ਹੂਰੀ ਦਿਖਾਏ ਆਪਣਾ ਪ੍ਰੋਗਰਾਮ ਪੇਸ਼ ਕਰ ਰਿਹਾ ਹੁੰਦਾ ਹੈ। ਜਿੱਥੇ 'ਇੰਡੀਆ' ਵਿੱਚ ਟੀ.ਵੀ. 'ਤੇ ਜੋਤਿਸ਼ੀਆਂ ਦੇ ਝੂਠ ਨੂੰ 'ਅੱਜ ਤੱਕ' ਇਨ-ਬਿਨ 'ਸੱਤ' ਵਾਰੀ 'ਲਾਈਵ' ਦਿਖਾਇਆ ਜਾ ਰਿਹਾ ਹੋਵੇ ਓਥੇ ਜੇ ਕਿਸੇ ਚੈਨਲ ਨੂੰ ਜੇਕਰ ਕੋਈ ਸਨਮਾਨ ਮਿਲਦਾ ਹੈ ਤਾਂ ਸਾਡਾ ਕਹਿਣਾ ਬਣਦਾ ਹੈ ਕਿ ਹਾਲੇ 'ਚੋਣਕਾਰ ਕਮੇਟੀ' 'ਚ ਜਿਉਂਦੀ ਜਾਗਦੀ ਜ਼ਮੀਰ ਦੇ ਲੋਕ ਜ਼ਰੂਰ ਸ਼ਾਮਲ ਹਨ ਤਾਂ ਹੀ ਉਨ੍ਹਾਂ ਨੇ ਐਨ ਡੀ ਟੀ ਵੀ ਇੰਡੀਆਂ ਦੀ ਚੋਣ ਕੀਤੀ ਹੈ ਤੇ ਅਦਾਰਾ ਤਰਕਸ਼ੀਲ ਇਸ ਨਾਲ ਜੁੜੇ ਹਰ ਕਾਮੇ ਨੂੰ ਮੁਬਾਰਕਬਾਦ ਦਿੰਦਾ ਹੋਇਆ ਆਸ ਕਰਦਾ ਹੈ ਇਹ ਆਪਣੀ ਇਸ ਉਸਾਰੂ ਸੋਚ ਨੂੰ ਇਸੇ ਤਰ੍ਹਾਂ ਅੱਗੇ ਵਧਾਏਗਾ। ◯-◯

---

*ਵਿਗਿਆਨ ਦੀਆਂ ਅਦਭੁੱਤ ਪ੍ਰਾਪਤੀਆਂ ਤੇ ਇਸ ਦਾ ਤੇਜ਼ੀ ਨਾਲ ਅਗਾਂਹ ਵਧਣ ਦਾ ਇਹੋ ਕਾਰਣ ਹੈ ਕਿ ਵਿਗਿਆਨੀ ਆਪਣੇ ਖ਼ੇਤਰ ਵਿਸ਼ੇਸ਼ ਦੇ ਵਿਕਾਸ ਦੇ ਇਤਿਹਾਸ ਦਾ ਅਧਿਐਨ ਰੱਖਦੇ ਹਨ। ਵਿਗਿਆਨ ਅਤੇ ਸਾਹਿਤ ਦਾ/ਵਿੱਚ ਬਹੁਤ ਕੁਝ ਸਾਂਝਾ ਹੈ : ਦੋਹਾਂ ਵਿੱਚ ਨਿਰੀਖਣ, ਤੁਲਨਾ ਅਤੇ ਅਧਿਐਨ ਮੁੱਖ ਭੂਮਿਕਾ ਨਿਭਾਉਂਦੇ ਹਨ। ਲੇਖਕ ਅਤੇ ਵਿਗਿਆਨੀ ਦੋਹਾਂ ਵਿੱਚ ਕਲਪਨਾ ਅਤੇ ਅੰਤਰ-ਗਿਆਨ ਹੋਣਾ ਜ਼ਰੂਰੀ ਹੈ।*

**ਗੋਰਕੀ**

*ਗੁਜਰਾਤੀ ਕਹਾਣੀ*

## ਮਹਾਤਮਾ

***ਰਮੇਸ਼ ਸਬਾਨੀ***

ਪੂਰਾ ਪਿੰਡ ਇਕੱਠਾ ਹੋ ਗਿਆ। ਮੰਦਿਰ ਦੇ ਸਾਹਮਣੇ ਇੱਕ ਤਾਂਤਰਿਕ ਝੂਮ ਰਿਹਾ ਸੀ। ਲੋਕ ਵੇਖ ਰਹੇ ਸਨ। ਤਾਂਤਰਿਕ ਦਾ ਸਾਰਾ ਸਰੀਰ ਬੁਰੀ ਤਰ੍ਹਾਂ ਕੰਬ ਰਿਹਾ ਸੀ। ਜ਼ਮੀਨ ਉੱਤੇ ਜ਼ੋਰ ਨਾਲ ਹੱਥ ਮਾਰ ਕੇ ਉਹ ਬੋਲਿਆ, "ਮੈਂ ਮਾਂ ਅੰਬਾ ਹਾਂ।"

ਉਸ ਸਮੇਂ ਸਰਪੰਚ ਉੱਥੇ ਆ ਗਿਆ। ਉਸਨੇ ਮਨ ਹੀ ਮਨ ਕੁਝ ਸੋਚਿਆ ਤੇ ਖੁਦ ਵੀ ਝੂਮਣ ਲੱਗ ਗਿਆ। ਤਾਂਤਰਿਕ ਨੇ ਸਰਪੰਚ ਨੂੰ ਪੁੱਛਿਆ,

"ਤੂੰ ਕੌਣ ਹੈਂ?"

"ਮੈਂ ਮਹਾਤਮਾ ਹਾਂ।"

"ਮਹਾਤਮਾ! ਕੌਣ ਮਹਾਤਮਾ?"

"ਮਹਾਤਮਾ ਗਾਂਧੀ।"

"ਤੂੰ ਕੀ ਚਾਹੁੰਦਾ ਹੈ?"

"ਮਰਦੇ ਦਮ ਤੱਕ ਲੋਕਾਂ ਦੀ ਸੇਵਾ ਕਰਨ ਦੀ ਇੱਛਾ ਹੈ।" ਲੋਕ ਹੈਰਾਨ ਰਹਿ ਗਏ।

ਚੋਣਾ ਹੋਈਆਂ। ਸਰਪੰਚ ਫਿਰ ਚੁਣਿਆ ਗਿਆ। ਤਾਂਤਰਿਕ ਸਰਪੰਚ ਕੋਲ ਭੱਜਿਆ ਆਇਆ। ਸਰਪੰਚ ਨੇ ਉਸਨੂੰ ਪੈਸੇ ਦਿੰਦੇ ਹੋਏ ਕਿਹਾ, "ਹੁਣ ਤੈਨੂੰ ਰੋਜ਼-ਰੋਜ਼ ਨਹੀਂ, ਪੰਜ ਸਾਲਾਂ 'ਚ ਇੱਕ ਵਾਰੀ ਹੀ ਝੂਮਣ ਦੀ ਲੋੜ ਪਵੇਗੀ।"

## ਨਵੇਂ ਰਾਹ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸੁਨਾਮ, ਮੂਣਕ ਤੇ ਲਹਿਰਾ ਇਕਾਈ ਦੇ ਮੈਂਬਰਾਂ ਦੇ ਸਾਂਝੇ ਉੱਦਮ ਤੇ ਏ.ਐੱਸ.ਆਈ. ਜਰਨੈਲ ਸਿੰਘ ਦੇ ਸਹਿਯੋਗ ਨਾਲ ਜਾਖ਼ਲ, ਲਹਿਰਾ, ਮਾਨਸਾ-ਕੈਂਚੀਆਂ ਵਿਖੇ ਨਵੇਂ ਉਸਾਰੇ ਗਏ ਆਰਾਮ ਘਰ ਦੇ ਮੁਕੰਮਲ ਹੋਣ ਤੇ ਇਨ੍ਹਾਂ ਕੈਂਚੀਆਂ ਨੂੰ 'ਤਰਕਸ਼ੀਲ ਕੈਂਚੀਆਂ' ਦਾ ਨਾਂ ਦਿੱਤਾ ਗਿਆ। ਇਸ ਆਰਾਮ ਘਰ ਉੱਪਰ ਤਰਕਸ਼ੀਲ ਟੂਕਾਂ, ਵਿਚਾਰ ਚੁਣੌਤੀ ਤੇ ਸੁਸਾਇਟੀ ਦੀਆਂ ਸ਼ਰਤਾਂ ਵੀ ਲਿਖੀਆਂ ਗਈਆਂ। ਕੈਂਚੀਆਂ ਦੇ ਇਸ ਆਰਾਮ ਘਰ ਰਾਹੀਂ ਸੁਸਾਇਟੀ ਦਾ ਪ੍ਰਚਾਰ ਘਰ-ਘਰ ਜਾਣ ਲੱਗਾ ਹੈ।

***ਵਰ ਦੀ ਲੋੜ:*** ਐਨ.ਟੀ.ਟੀ., ਬੀ.ਏ. ਪਾਸ 25 ਸਾਲਾ, ਸੁਸ਼ੀਲ ਲੜਕੀ ਲਈ ਯੋਗ ਵਰ ਦੀ ਲੋੜ ਹੈ। ਜਾਤ ਪਾਤ ਦਾ ਕੋਈ ਬੰਧਨ ਨਹੀਂ। ਸੰਪਰਕ ਪਤਾ 93563-37796



**ਖ਼ੋਜ-ਖ਼ਬਰ**

## ਗਲੋਬਲ ਵਾਰਮਿੰਗ ਵੱਧ ਰਿਹਾ ਸਮੁੰਦਰੀ ਰੇਗਿਸਤਾਨ

ਨਿਊਯਾਰਕ ਗਲੋਬਲ ਵਾਰਮਿੰਗ ਦੇ ਕਾਰਨ ਸਮੁੰਦਰ ਦੇ ਹੇਠਲੇ ਰੇਗਿਸਤਾਨ ਵਿੱਚ ਪਿਛਲੇ ਪੰਜ ਦਹਾਕਿਆ ਤੋਂ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ, ਇਸ ਨਾਲ ਸਮੁੰਦਰ ਦੇ ਈਕੋ ਸਿਸਟਮ ਨੂੰ ਖ਼ਤਰਾ ਦਰ ਪੇਸ਼ ਹੈ। ਗੌਰ ਕਰਨ ਵਾਲੀ ਗੱਲ ਇਹ ਹੈ ਕਿ ਸਮੁੰਦਰ ਦੇ ਹੇਠ ਘੱਟ ਆਕਸੀਜਨ ਵਾਲੀਆਂ ਪਰਤਾਂ ਨੂੰ ਸਮੁੰਦਰੀ ਰੇਗਿਸਤਾਨ ਕਿਹਾ ਜਾਂਦਾ ਹੈ। 'ਨੇਚਰ' ਵਿੱਚ ਛਪੀ ਇੱਕ ਰਿਪੋਰਟ ਅਨੁਸਾਰ ਸਮੁੰਦਰ ਦੇ ਇਹਨਾਂ ਖੇਤਰਾਂ ਵਿੱਚ ਘੁਲੀ ਹੋਈ ਆਕਸੀਜਨ ਦਾ ਸੰਘਣਾਪਣ ਘੱਟ ਹੁੰਦਾ ਹੈ ਜੋ ਗਲੋਬਲ ਵਾਰਮਿੰਗ ਕਾਰਨ ਹੇਠਾਂ ਅਤੇ ਉੱਪਰ ਦੋਵਾਂ ਦਿਸ਼ਾਵਾਂ ਵਿੱਚ ਵੱਧ ਰਿਹਾ ਹੈ। ਇਸ ਰਿਪੋਰਟ ਮੁਤਾਬਕ ਹੁਣ ਤੱਕ ਕੀਤੀ ਗਈ ਪੜਤਾਲ ਤੋਂ ਪਤਾ ਲੱਗਦਾ ਹੈ ਕਿ ਮਨੁੱਖੀ ਸਰਗਰਮੀਆਂ ਕਾਰਨ ਸਮੁੰਦਰੀ ਸਤ੍ਹਾਂ ਦੇ ਗਰਮ ਹੋਣ ਕਰਕੇ ਵੱਖ-ਵੱਖ ਸਾਗਰਾਂ ਦੇ ਪਾਣੀਆਂ ਦੇ ਆਸ ਵਿੱਚ ਮਿਲਣ ਵਿੱਚ ਅੜਿੱਕਾ ਪੈਂਦਾ ਹੈ ਜਿਸ ਨਾਲ ਘੁਲੀ ਹੋਈ ਆਕਸੀਜਨ ਪਾਣੀ ਵਿੱਚ ਇੱਕ ਸਾਰ ਵੰਡੀ ਨਹੀਂ ਜਾਂਦੀ। ਤਾਜ਼ਾ ਨਤੀਜਿਆਂ ਤੋਂ ਪਤਾ ਲੱਗਿਆ ਹੈ ਕਿ ਇਹ ਪ੍ਰਕ੍ਰਿਆ ਸ਼ੁਰੂ ਹੋ ਚੁੱਕੀ ਹੈ ਜਿਸ ਬਾਰੇ ਜਰਮਨ ਦੇ ਖੋਜੀਆਂ ਨੇ ਸਮੁੰਦਰ ਨੂੰ 300 ਤੋਂ 700 ਤੱਕ ਡੂੰਘਾਈ ਵਿੱਚ ਜਾ ਕੇ ਆਕਸੀਜਨ ਦੀ ਮਿਕਦਾਰ ਦਾ ਪਤਾ ਲਗਾਇਆ ਹੈ।

## ਪਾਣੀ ਦਾ ਹੰਗਾਲ

ਹਾਲੀਆ ਪੜਤਾਲ ਤੋਂ ਪਤਾ ਲੱਗਿਆ ਹੈ ਕਿ ਦੁਨੀਆਂ ਵਿੱਚ ਇੱਕ ਅਰਬ ਵੀਹ ਕਰੋੜ ਲੋਕ ਪੀਣ ਵਾਲੇ ਸਾਫ ਪਾਣੀ ਤੋਂ ਵਾਂਝੇ ਹਨ ਅਤੇ ਦੋ ਅਰਬ ਸੱਠ ਕਰੋੜ ਲੋਕਾਂ ਕੋਲ ਸਿਹਤ ਸਫਾਈ ਲਈ ਪਾਣੀ ਦੀ ਸਹੂਲਤ ਨਹੀਂ ਹੈ। ਸਿੱਟੇ ਵਜੋਂ ਵਿਕਾਸਸ਼ੀਲ ਦੇਸ਼ਾਂ ਦੇ ਅੱਸੀ ਪ੍ਰਤੀਸ਼ਤ ਲੋਕ ਸਿਹਤ ਸਬੰਧੀ ਸਮੱਸਿਆਵਾਂ ਤੋਂ ਪੀੜਤ ਹਨ ਅਤੇ ਇਸ ਕਾਰਨ ਅਠਾਰਾਂ ਲੱਖ ਲੋਕ ਮਰਦੇ ਹਨ। ਮਾਹਿਰ ਇਸ ਦਾ ਕਾਰਨ ਪਾਣੀ ਦੀ ਘਾਟ ਨਾਲੋਂ, ਪਾਣੀ ਦੇ ਪ੍ਰਬੰਧ ਨੂੰ ਸਮਝਦੇ ਹਨ। ਸਿੰਚਾਈ, ਹਾਈਡ੍ਰੋਪਾਵਰ, ਡੈਮਾਂ, ਸਰਕਾਰੀ ਅਤੇ ਨਿੱਜੀ ਜਲ ਸੇਵਾਵਾਂ ਵਿੱਚ ਭ੍ਰਿਸ਼ਟਾਚਾਰ ਦਾ ਬੋਲ ਬਾਲਾ ਹੈ। ਸੂਚਨਾ ਮੁਤਾਬਕ ਦੁਨੀਆਂ ਵਿੱਚ ਪਾਣੀਆਂ ਦੇ ਪ੍ਰਬੰਧ ਵਾਸਤੇ ਮੁਹਈਆ ਕੀਤੇ ਜਾਂਦੇ ਫੰਡਾਂ ਵਿੱਚੋਂ 10 ਤੋਂ 30 ਪ੍ਰਤੀਸ਼ਤ ਭ੍ਰਿਸ਼ਟਾਚਾਰ ਦੇ ਲੇਖੇ ਲੱਗ ਜਾਂਦੇ ਹਨ। ਆਉਣ ਵਾਲੇ ਦਹਾਕੇ ਵਿੱਚ ਸਾਫ ਪਾਣੀ ਤੀਹ ਪ੍ਰਤੀਸ਼ਤ ਹੋਰ ਮਹਿੰਗਾ ਹੋ ਜਾਵੇਗਾ। ਵਿਕਸਤ ਮੁਲਕਾਂ ਵਿੱਚ ਪਾਣੀ ਦੇ ਪ੍ਰਬੰਧ ਲਈ ਠੇਕਾ ਦੇਣ ਸਮੇਂ ਵੱਡੇ ਪੱਧਰ ਤੇ ਭ੍ਰਿਸ਼ਟਾਚਾਰ ਹੁੰਦਾ ਹੈ। ਜਦੋਂ ਕਿ ਹਿੰਦੋਸਤਾਨ ਵਰਗੇ ਮੁਲਕ ਵਿੱਚ ਨਹਿਰੀ, ਟਿਊਬਵੈਲ ਅਤੇ ਜਲ ਸੇਵਾਵਾਂ ਸਬੰਧੀ ਠੇਕਿਆ ਵਿੱਚੋਂ ਪੱਚੀ ਪ੍ਰਤੀਸ਼ਤ ਭ੍ਰਿਸ਼ਟਾਚਾਰ ਦੀ ਭੇਟ ਚੜ੍ਹਦਾ ਹੈ। ਮੌਸਮ ਵਿੱਚ ਆ ਰਹੀਆਂ ਤਬਦੀਲੀਆਂ ਕਾਰਨ ਆਉਣ ਵਾਲੇ ਸਮੇਂ ਵਿੱਚ ਪਾਣੀ ਸਬੰਧੀ ਸਮੱਸਿਆਵਾਂ ਵਿੱਚ ਹੋਰ ਵਾਧਾ ਹੋਵੇਗਾ। ਵੀਹ ਸੌ ਪੱਚੀ ਤੱਕ ਅੱਧੀ ਦੁਨੀਆਂ ਦੇ ਲੋਕ ਪਾਣੀ ਦੀ ਥੋੜ ਦਾ ਸ਼ਿਕਾਰ ਹੋਣਗੇ। ਸਾਡੇ ਮੁਲਕ ਵਿੱਚ ਪਾਣੀ ਦੀਆਂ ਸਮੱਸਿਆਵਾਂ ਸਬੰਧੀ ਸਾਡੇ ਸੰਸਦ ਮੈਂਬਰ ਕਿੰਨੇ ਕੁ ਗੰਭੀਰ ਹਨ। ਇਸ ਗੱਲ ਦਾ ਪਤਾ ਇੱਥੋਂ ਲੱਗਦਾ ਹੈ ਕਿ ਮਈ 2004 ਤੋਂ ਮਾਰਚ 2008 ਤੱਕ ਸੰਸਦ ਵਿੱਚ 57,744 ਸਵਾਲ ਪੁੱਛੇ ਗਏ, ਜਿਹਨਾਂ ਵਿੱਚੋਂ ਸਿਰਫ 2441 ਹੀ ਪਾਣੀ ਨਾਲ ਸਬੰਧਿਤ ਸਨ। ਉਹ ਵੀ ਪਾਣੀ ਦੇ ਵਧੀਆ ਪ੍ਰਬੰਧ ਅਤੇ ਸਾਫ ਪਾਣੀ ਮੁਹੱਈਆ ਕਰਵਾਉਣ ਬਾਰੇ ਨਹੀਂ ਸਗੋਂ ਪਾਣੀ ਦੇ ਅੰਤਰ-ਰਾਜੀ ਝਗੜਿਆਂ ਅਤੇ ਹੜ੍ਹਾਂ ਬਾਰੇ ਸਨ। ਸਨਅਤਾਂ ਦੁਆਰਾ ਦੂਸ਼ਿਤ ਕੀਤੇ ਜਾ ਰਹੇ ਪਾਣੀਆਂ ਬਾਰੇ ਸੰਸਦ ਮੈਂਬਰਾਂ ਦਾ ਫ਼ਿਕਰ ਨਾ ਮਾਤਰ ਹੈ।

## ਵਿਨਾਸ਼ ਅਤੇ ਜੀਵਨ

ਬਿਮਾਰੀਆਂ ਜਾਂ ਮਨੁੱਖ ਦੁਆਰਾ ਪੈਦਾ ਕੀਤੀਆਂ ਹਾਲਤਾਂ ਕਰਕੇ ਬਨਸਪਤੀ ਅਤੇ ਜੀਵਾਂ ਦੀਆਂ ਕਈ ਕਿਸਮਾਂ ਦੇ ਖਤਮ ਹੋਣ ਦਾ ਚਰਚਾ ਆਮ ਚਲਦਾ ਰਹਿੰਦਾ ਹੈ ਪਰ ਵਿਨਾਸ਼ ਦੇ ਸਾਹਮਣੇ ਕੋਈ ਪਰਜਾਤੀ ਕਿਵੇਂ ਨਾਬਰ ਹੁੰਦੀ ਹੈ। ਉਸ ਦੀ ਮਿਸਾਲ ਆਸਟ੍ਰੇਲੀਆ ਦੇ ਇਲਾਕੇ ਤਸਮਾਨੀਆਂ ਦੇ ਇੱਕ ਜੀਵ ਤੋਂ ਮਿਲਦੀ ਹੈ। ਜਿਸ ਨੂੰ ਤਸਮਾਨੀਆਂ ਦਾ ਸ਼ੈਤਾਨ ਵੀ ਕਿਹਾ ਜਾਂਦਾ ਹੈ। ਇਸ ਦੀ ਆਕਾਰ ਚੂਹੇ ਤੋਂ ਵੱਡਾ ਅਤੇ ਖਰਗੋਸ਼ ਤੋਂ ਛੋਟਾ ਹੁੰਦਾ ਹੈ ਅਤੇ ਉਮਰ ਪੰਜ ਸਾਲ। ਮਾਦਾ ਤਿੰਨ ਸਾਲ ਤੋਂ ਬਾਅਦ ਬੱਚੇ ਪੈਦਾ ਕਰਦੀ ਹੈ। ਪਿਛਲੇ ਸਮੇਂ ਵਿੱਚ ਮੂੰਹ ਦੇ ਕੈਂਸਰ ਕਾਰਨ ਇਸ ਜੀਵ ਦਾ ਵੱਡੇ ਪੱਧਰ ਤੇ ਖਾਤਮਾ ਹੋ ਗਿਆ ਪ੍ਰੰਤੂ ਇਹਨਾਂ ਦੇ ਲਿੰਗ ਵਿਹਾਰ ਵਿੱਚ ਵਿਲੱਖਣ ਤਬਦੀਲੀ ਵੇਖਣ ਨੂੰ ਮਿਲੀ। ਇਸ ਜੀਵ ਦੀਆਂ ਮਾਦਾਵਾਂ ਇੱਕ ਸਾਲ ਬਾਅਦ ਬੱਚੇ ਦੇਣ ਲੱਗ ਪਈਆਂ ਅਤੇ ਜਨਮ ਦਰ ਆਮ ਨਾਲੋਂ ਸੋਲਾਂ ਪ੍ਰਤੀਸ਼ਤ ਵੱਧ ਗਈ। ਜੀਵਾਂ ਦੇ ਵਿਕਾਸ ਨੂੰ ਸਮਝਣ ਵਿੱਚ ਤਸਮਾਨੀਆਂ ਸ਼ੈਤਾਨ ਦੇ ਇਸ ਲਿੰਗਕ ਵਿਹਾਰ ਦੀ ਵੱਡੀ ਅਹਿਮੀਅਤ ਹੈ ਜਦੋਂ ਕਿ ਜੀਵ ਵਿਗਿਆਨੀਆਂ ਨੇ ਇਸ ਜਾਤੀ ਦੇ ਪੱਚੀ ਸਾਲਾਂ ਵਿੱਚ ਖਤਮ ਹੋਣ ਦਾ ਅਨੁਮਾਨ ਲਾਇਆ ਸੀ।

(ਡਾਊਨ ਟੂ ਅਰਥ ਚੋਂ)

# ਖ਼ਬਰ ਹੈ ਕਿ

## ਭਗਵਾਨ ਜਗਨਨਾਥ ਦੀ ਰੱਥ ਯਾਤਰਾ ਦੌਰਾਨ ਭਗਦੜ 'ਚ 6 ਮਰੇ 50 ਜ਼ਖ਼ਮੀ

**ਪੁਰੀ, 4 ਜੁਲਾਈ** - ਪੁਰੀ ਵਿੱਚ ਸ਼ੁੱਕਰਵਾਰ ਨੂੰ ਸਾਲਾਨਾ ਰੱਥ ਯਾਤਰਾ ਸਮਾਰੋਹ ਦੌਰਾਨ ਮੱਚੀ ਭਗਦੜ ਵਿੱਚ ਘੱਟੋ ਘੱਟ 6 ਲੋਕ ਮਾਰੇ ਗਏ ਤੇ 50 ਹੋਰ ਜ਼ਖ਼ਮੀ ਹੋ ਗਏ। ਸੂਬੇ ਦੇ ਪੁਲਿਸ ਡਾਇਰੈਕਟਰ ਜਨਰਲ ਗੋਪਾਲ ਚੰਦਨ ਨੰਦਾ ਨੇ ਦੱਸਿਆ ਕਿ ਭਗਦੜ ਵਿੱਚ 6 ਲੋਕ ਮਾਰੇ ਗਏ। ਰੱਥ ਯਾਤਰਾ ਵਿੱਚ ਭਗਵਾਨ ਜਗਨ ਨਾਥ, ਉਨ੍ਹਾਂ ਦੇ ਭਰਾ ਬਲ ਭੱਦਰ ਤੇ ਭੈਣ ਸੁਭੱਦਰਾ ਦੀਆਂ ਮੂਰਤੀਆਂ ਦੇ ਦਰਸ਼ਨਾਂ ਲਈ ਤਕਰੀਬਨ 10 ਲੱਖ ਲੋਕ ਇੱਥੇ ਇਕੱਠੇ ਹੋਏ। ਇਸੇ ਦੌਰਾਨ ਉੜੀਸਾ ਦੇ ਮੁੱਖ ਮੰਤਰੀ ਨੇ ਭਗਦੜ ਵਿੱਚ ਮਾਰੇ ਗਏ ਹਰੇਕ ਸ਼ਰਧਾਲੂ ਦੇ ਪਰਿਵਾਰ ਨੂੰ 1-1 ਲੱਖ ਰੁਪਏ ਦੇਣ ਦਾ ਐਲਾਨ ਕੀਤਾ। (ਅਜੀਤ)

## ਨੈਣਾ ਦੇਵੀ ਮੰਦਰ 'ਚ ਭਗਦੜ

*146 ਮੌਤਾਂ, 300 ਜਖ਼ਮੀ*

**ਆਨੰਦਪੁਰ ਸਾਹਿਬ/ਨੰਗਲ : ਕਰਨੈਲ ਸਿੰਘ ਸੈਣੀ (3 ਅਗਸਤ)**: ਹਿਮਾਚਲ ਪ੍ਰਦੇਸ਼ ਦੇ ਜਿਲਾ ਬਿਲਾਸਪੁਰ ਵਿਖੇ ਤੇ ਸ੍ਰੀ ਅਨੰਦਪੁਰ ਸਾਹਿਬ ਤੋਂ ਥੋੜੀ ਦੂਰ ਪੈਂਦੇ ਪ੍ਰਸਿੱਧ ਮਾਤਾ ਨੈਣਾ ਦੇਵੀ ਦੇ ਮੰਦਰ ਵਿੱਚ ਅਚਾਨਕ ਭਗਦੜ ਮੱਚਣ ਨਾਲ ਘੱਟੋ ਘੱਟ 146 ਸ਼ਰਧਾਲੂ ਮਾਰੇ ਗਏ। ਜਦਕਿ ਤਿੰਨ ਸੌ ਦੇ ਜਖ਼ਮੀ ਹੋਣ ਦੀ ਦੁਖਦਾਈ ਖਬਰ ਹੈ। ਮਰਨ ਵਾਲਿਆਂ ਵਿੱਚ 30 ਬੱਚੇ ਤੇ ਵਧੇਰੇ ਔਰਤਾਂ ਸ਼ਾਮਿਲ ਸਨ। ਮਰਨ ਵਾਲੇ ਸ਼ਰਧਾਲੂਆਂ ਵਿੱਚ ਵੱਡੀ ਗਿਣਤੀ ਪੰਜਾਬ ਦੀ ਦੱਸੀ ਜਾਂਦੀ ਹੈ।

## ਦੇਵੀ ਨੂੰ ਜੀਭ ਕੱਟ ਕੇ ਚੜ੍ਹਾਉਣ ਵਾਲੇ ਦੀ ਮੌਤ

**ਸਤਨਾ, 11 ਅਗਸਤ (ਵਾਰਤਾ)** - ਅੰਧ ਵਿਸ਼ਵਾਸ ਦੇ ਚਲਦਿਆਂ ਦੇਵੀ ਦੀ ਤਸਵੀਰ ਮੂਹਰੇ ਆਪਣੀ ਜੀਭ ਕੱਟ ਕੇ ਚੜ੍ਹਾਉਣ ਵਾਲੇ ਇੱਕ ਵਿਅਕਤੀ ਦੀ ਕੁਝ ਘੰਟਿਆਂ ਬਾਅਦ ਹੀ ਮੌਤ ਹੋ ਗਈ। ਮੱਧ ਪ੍ਰਦੇਸ਼ ਦੇ ਸਤਨਾ ਜਿਲ੍ਹੇ ਦੀ ਨਾਗੌਦ ਤਹਿਸੀਲ ਵਿੱਚ ਕੱਲ ਇਹ ਘਟਨਾ ਵਾਪਰੀ। ਨਾਗੌਦ ਦਾ ਰਹਿਣ ਵਾਲਾ ਟੇਲਰ ਘਣਸ਼ਿਆਮ ਕੋਰੀ (45) ਨੇ ਆਪਣੇ ਘਰ ਵਿੱਚ ਦੁਰਗਾ ਦੇਵੀ ਦੀ ਪੂਜਾ ਅਰਚਨਾ ਕਰਕੇ ਦੇਵੀ ਨੂੰ ਖ਼ੁਸ਼ ਕਰਨ ਲਈ ਬਲੇਡ ਨਾਲ ਆਪਣੀ ਜੀਭ ਕੱਟ ਕੇ ਉਸ ਦੇ ਮੂਹਰੇ ਚੜ੍ਹਾ ਦਿੱਤੀ। ਉਸਨੂੰ ਹਸਪਤਾਲ ਲਿਜਾਣ ਤੱਕ ਉਸਦੀ ਮੌਤ ਹੋ ਚੁੱਕੀ ਸੀ। (ਪੰਜਾਬ ਕੇਸਰੀ)

## ਮੱਥਾ ਟੇਕਣ ਆਏ ਪਰਿਵਾਰ ਦੀ ਕਾਰ ਚੋਰੀ

**ਆਨੰਦਪੁਰ ਸਾਹਿਬ, 27 ਅਗਸਤ (ਪੱਤਰ ਪ੍ਰੇਰਕ)** - ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਜਿਲ੍ਹਾ ਲੁਧਿਆਣਾ ਦੇ ਪਿੰਡ ਡੇਹਲੋਂ ਤੋਂ ਮੱਥਾ ਟੇਕਣ ਆਏ ਇੱਕ ਪਰਿਵਾਰ ਦੀ ਕਾਰ ਚੋਰੀ ਹੋਣ ਦਾ ਸਮਾਚਾਰ ਹੈ। ਐੱਸ.ਐੱਚ.ਓ. ਸੁਰਿੰਦਰ ਪਾਲ ਸਿੰਘ ਲਿੱਧੜ ਨੇ ਦੱਸਿਆ ਕਿ ਡੇਹਲੋਂ ਦੇ ਵਾਸੀ ਚਰਨਜੀਤ ਸਿੰਘ ਪੁੱਤਰ ਸੁਰਜਨ ਸਿੰਘ ਆਪਣੇ ਪਰਿਵਾਰ ਸਮੇਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਦਰਸ਼ਨਾਂ ਲਈ ਆਪਣੇ ਦੋਸਤ ਹਰਮੀਤ ਸਿੰਘ ਦੀ ਮਾਰੂਤੀ ਕਾਰ ਲੈ ਕੇ ਆਇਆ ਸੀ। ਇੱਥੇ ਪਹੁੰਚ ਕੇ ਮਾਤਾ ਨਾਨਕੀ ਨਿਵਾਸ ਦੇ ਸਾਹਮਣੇ ਆਪਣੀ ਕਾਰ ਖੜ੍ਹੀ ਕਰਕੇ ਜਦ ਉਹ ਮੱਥਾ ਟੇਕਣ ਲਈ ਗਿਆ ਤਾਂ ਮੱਥਾ ਟੇਕਣ ਉਪਰੰਤ ਜਦ ਉਹ ਵਾਪਸ ਪਰਤਿਆ ਤਾਂ ਉਸ ਦੀ ਕਾਰ ਗਾਇਬ ਹੋ ਚੁੱਕੀ ਸੀ। (ਪੰਜਾਬੀ ਟ੍ਰਿਬਿਊਨ)

## ਆਸਾ ਰਾਮ ਬਾਪੂ 'ਤੇ ਲੱਗੇ ਦੋਸ਼ਾਂ ਦੀ ਸੀ.ਆਈ.ਡੀ. ਜਾਂਚ ਦੇ ਆਦੇਸ਼

**ਦੈਨਿਕ ਭਾਸਕਰ, ਅਹਿਮਦਾਬਾਦ (27 ਅਗਸਤ)**: ਆਸਾ ਰਾਮ ਬਾਪੂ 'ਤੇ ਛੇ ਵਿਅਕਤੀਆਂ ਦੀ ਤੰਤਰ ਮੰਤਰ ਨਾਲ ਹੱਤਿਆ ਦੀ ਸੁਪਾਰੀ ਦੇਣ ਦੇ ਤਾਂਤਰਿਕ ਸੁਖਰਾਮ ਦੇ ਦੋਸ਼ਾਂ ਦੀ ਜਾਂਚ ਦਾ ਕੰਮ ਗੁਜਰਾਤ ਸੀ.ਆਈ.ਡੀ. ਪੁਲਿਸ ਨੂੰ ਸੌਂਪ ਦਿੱਤਾ ਗਿਆ ਹੈ। ਇੰਦੌਰ ਦੇ ਨੇੜੇ ਦੇਵਾਸ ਸਥਿਤ ਮਹਾਂਕਾਲੀ ਮੰਦਿਰ ਵਿੱਚ ਰਹਿਣ ਵਾਲਾ ਸੁਖ ਤਾਂਤਰਿਕ ਸੁਖਰਾਮ ਜਾਦੂ ਮੰਤਰ ਦਾ ਮਾਹਰ ਦੱਸਿਆ ਜਾਂਦਾ ਹੈ। ਤਾਂਤਰਿਕ ਨੇ ਮੰਗਲਵਾਰ ਨੂੰ ਲਗਾਏ ਦੋਸ਼ਾਂ ਦੇ ਸਮਰਥਨ ਵਿੱਚ ਆਸਾ ਰਾਮ ਨਾਲ ਹੋਈ ਕਥਿਤ ਗੱਲਬਾਤ ਦੀ ਕੈਸਟ ਫੋਨ ਨੰਬਰ ਸਮੇਤ ਮੀਡੀਆ ਦੇ ਸਾਹਮਣੇ ਪੇਸ਼ ਕੀਤੀ।

## ਮਰਜ਼ੀ ਨਾਲ ਸ਼ਾਦੀ ਕਰਾਉਣ ਬਾਰੇ ਸੋਚਣ 'ਤੇ ਪੰਜ ਭੈਣਾਂ ਨੂੰ ਜ਼ਿੰਦਾ ਦਫ਼ਨਾਇਆ

**ਆਮਰ ਮੀਰ, ਇਸਲਾਮਾਬਾਦ (28 ਅਗਸਤ)**: ਇਸਤਰੀ ਪੁਰਸ਼ ਦੇ ਅਧਿਕਾਰਾਂ ਦੇ ਪੂਰੀ ਦੁਨੀਆਂ 'ਚ ਮਿਟਦੀ ਜਾ ਰਹੀ ਖਾਈ ਦੇ ਬਾਵਜੂਦ ਪਾਕਿਸਤਾਨ ਵਿੱਚ ਔਰਤਾਂ ਅੱਜ ਵੀ ਆਪਣੀ ਪਸੰਦ ਤੇ ਨਾਪਸੰਦ ਬਾਰੇ ਸੋਚਣ 'ਤੋਂ ਮੁਹਤਾਜ ਹਨ। ਬਲੋਚਸਤਾਨ ਪ੍ਰਾਂਤ ਰਾਜ ਵਿੱਚ ਪੰਜ ਲੜਕੀਆਂ ਇਸ ਲਈ ਜ਼ਿੰਦਾ ਦਫ਼ਨਾ ਦਿੱਤਾ ਗਿਆ ਕਿਉਂਕਿ ਉਹ ਆਪਣੀ ਪਸੰਦ ਦੇ ਲੜਕਿਆਂ ਨਾਲ ਸ਼ਾਦੀ ਕਰਾਉਣਾ ਚਾਹੁੰਦੀਆਂ ਸਨ। ਇਸ ਵਾਰਦਾਤ ਨੂੰ ਅੰਜਾਮ ਦੇਣ ਲਈ ਸੂਬੇ ਦੇ ਮੰਤਰੀ ਤੇ ਪਾਕਿਸਤਾਨ ਪੀਪਲਜ਼ ਪਾਰਟੀ ਦੇ ਇੱਕ ਪ੍ਰਮੁੱਖ ਨੇਤਾ ਦੇ ਛੋਟੇ ਭਰਾ ਦਾ ਹੱਥ ਦੱਸਿਆ ਗਿਆ ਹੈ। (ਦੈਨਿਕ ਭਾਸਕਰ)



*ਸੰਦੇਸ਼ ਭੇਜਣ ਲਈ ਪਤਾ-94173 62085*

# ਹਵਾ 'ਚ ਲਿਖੇ ਹਰਫ਼

➢ ਦੌਲਤਮੰਦਾਂ ਦੀ ਗਰਦਨ ਤੇ ਭੋਰਾ ਵੀ ਸਿਰ ਨਹੀਂ ਹੁੰਦਾ,
ਐਵੇਂ ਲੋਕੀਂ ਕਹਿ ਦਿੰਦੇ ਨੇ ਸਿਰ ਵੱਡੇ ਸਰਦਾਰਾਂ ਦੇ।
**ਅਮਰਜੀਤ ਢਿੱਲੋਂ * 94171-20427**

➢ ਅਪਨੀ ਮਿੱਟੀ ਪੇ ਚਲਨੇ ਕਾ ਸਲੀਕਾ ਸੀਖੋ,
ਸੰਗਮਰਮਰ ਪੇ ਚਲੋਗੇ ਤੋ ਫ਼ਿਸਲ ਜਾਓਗੇ।
**ਬੂਟਾ ਸਿੰਘ ਵਾਕਫ਼ * 98762-24461**

➢ ਟੁੱਟ ਜਾਣੇ ਨੇ ਹੌਂਸਲੇ ਅੰਧ ਵਿਸ਼ਵਾਸ ਦੇ ਤੂਫ਼ਾਨ ਦੇ,
ਜਦੋਂ ਤਰਕ ਦਾ ਦੀਵਾ, ਸਿਦਕ ਦਾ ਪੈਗ਼ਾਮ ਦੇਵੇਗਾ।
**ਗੁਰਪ੍ਰੀਤ ਬੱਬੀ * 94176-80248**

➢ ਅੱਜ ਨਹੀਂ ਤਾਂ ਕੱਲ੍ਹ ਤੁਰੇਗੀ, ਤੁਰਿਆ ਚੱਲ,
ਮੰਜ਼ਿਲ ਤੇਰੇ ਵੱਲ ਤੁਰੇਗੀ, ਤੁਰਿਆ ਚੱਲ।
ਕਿਉਂ ਡਰਦਾ ਹੈਂ ਤੂੰ ਸਾਗਰ ਦੀਆਂ ਛੱਲਾਂ ਤੋਂ,
ਅੱਗੇ-ਅੱਗੇ ਛੱਲ ਤੁਰੇਗੀ, ਤੁਰਿਆ ਚੱਲ।
**ਕੇ.ਸੀ. ਰੁਪਾਣਾ * 94179-61697**

➢ ਵੋਹ ਜ਼ਿਦ ਪੇ ਅੜੇ ਹੈਂ ਕਿ ਉਨ੍ਹੇਂ ਚਾਂਦ ਚਾਹੀਏ,
ਹਮ ਜਾਨਤੇ ਹੈਂ ਕਿਤਨੀ ਹੈਂ ਪ੍ਰਵਾਜ਼ ਹਮਾਰੀ।
**ਨਵਦੀਪ ਲੰਡੇ * 94639-18125**

➢ ਹਵਾ ਕਾ ਰੁਖ਼ ਬਦਲਨਾ ਚਾਹਤ ਥੀ ਹਮਾਰੀ,
ਬਸ ਇਸੀ ਚਾਹਤ ਨੇ ਹਮੇਂ ਇਨਸਾਨ ਸੇ ਤੂਫ਼ਾਨ ਬਨਾ ਦੀਆ।
**ਬੇਅੰਤ ਸਿੰਘ, ਨੱਥੂਵਾਲਾ ਜਦੀਦ * 98551-91187**

➢ ਸੌਦਾ ਸੱਚ ਦਾ ਕਰਨਾ ਬੜਾ ਔਖਾ,
ਸੱਚ ਹੁੰਦਾ ਨਹੀਂ ਸਹਾਰ ਲੋਕੋ।
ਪ੍ਰੇਮ ਦਾਸ ਹਿਸਕ ਹੋ ਜਾਂਦੇ।
ਸ਼ਾਂਤੀ ਦਾਸ ਬਣੇ ਅੰਗਾਰ ਲੋਕੋ।
**ਰਾਮ ਸਿੰਘ ਨਿਰਮਾਣ * 94173-20864**

➢ ਨਾ ਸਾਡੀ ਕੋਈ ਜਾਤ, ਨਾ ਸਾਡਾ ਕੋਈ ਧਰਮ ਹੈ।
ਸਾਡੇ ਲੋਕ ਹੀ ਸਾਡਾ ਰੱਬ ਨੇ, ਬੱਸ ਮਾਨਵਤਾ ਹੀ ਕਰਮ ਹੈ।
ਸੋਸ਼ਲਿਜ਼ਮ ਹੀ ਬਣਾਏਗਾ ਧਰਤੀ ਨੂੰ ਸਵਰਗ ਯਾਰੋ,
ਪਰ ਕਿਸਮਤ ਸਾਡਾ ਭਰਮ ਹੈ।
ਅਗਰ ਸਿਰਫ਼ ਆਪਣੇ ਲਈ ਹੀ ਜੀਵੇ ਕੋਈ ਜੱਗ ਉੱਤੇ,
ਇਹੋ ਸਭ ਤੋਂ ਵੱਡੀ ਸ਼ਰਮ ਹੈ।
**ਹਰਪ੍ਰੀਤ ਸਿੰਘ ਲਲਕਾਰ * 99886-93845**

➢ ਇਸ਼ਕ ਹੀ ਕਰਨਾ ਹੈ ਤੋ ਐਸਾ ਕਰ,
ਭਗਤ, ਸਰਾਭੇ, ਊਧਮ ਜੈਸਾ ਕਰ।
**ਜਸਵੀਰ ਸੋਨੀ, ਬੁਢਲਾਡਾ * 94632-14511**

➢ ਮੌਤ ਹੋ ਗਈ, ਨਾ ਮਿਲੀ ਸੀ ਦਵਾ,
ਮਕਾਨਾਂ ਵਿੱਚ ਗੱਲਾਂ ਹੁੰਦੀਆਂ,
ਇਹ ਤਾਂ ਹੈ ਰੱਬ ਦੀ ਸਾਰੀ ਰਜ਼ਾ।
**98763-01276**

➢ ਸਫਲਤਾ ਸਥਾਈ ਨਹੀਂ ਹੁੰਦੀ,
ਅਸਫਲਤਾ ਆਖਰੀ ਨਹੀਂ ਹੁੰਦੀ।
ਸਫਲਤਾ ਤੋਂ ਮਗਰੋਂ ਕਦੇ ਨਾ ਰੁਕੋ,
ਅਸਫਲਤਾ ਤੋਂ ਮਗਰੋਂ ਕਦੇ ਵੀ ਕੋਸ਼ਿਸ਼ ਨਾ ਛੱਡੋ।
**ਗੌਰਵ ਸੇਠੀ, ਫਰੀਦਕੋਟ * 93562-25000**

➢ ਮਤ ਯਕੀਨ ਕਰ ਅਪਨੇ ਹਾਥ ਦੀ ਲਕੀਰੋਂ ਪੇ,
ਕਿਉਂਕਿ 'ਨਸੀਬ' ਤੋ ਉਨਕਾ ਭੀ ਹੋਤਾ ਹੈ,
ਜਿਨਕੇ ਹਾਥ ਨਹੀਂ ਹੋਤੇ।
**ਸੁਖਵਿੰਦਰ ਸੁੱਖੀ, ਚਕੇਰੀਆਂ 94646-59220**

➢ ਸੱਚ ਦਾ ਕੀ ਹਸ਼ਰ ਹੁੰਦਾ ਦੇਖ ਲੈ,
ਝੂਠ ਉੱਤੇ ਫ਼ਖ਼ਰ ਹੁੰਦਾ ਦੇਖ ਲੈ।
ਅੰਨਦਾਤਾ ਕਹਿੰਦੇ ਜਿਸ ਨੂੰ,
ਅੱਜ ਰੋਟੀ ਤੋਂ ਵੀ ਆਤੁਰ ਹੁੰਦਾ ਦੇਖ ਲੈ।
ਚਮਨ ਖ਼ਾਕ ਹੋਏ, ਮਾਲੀ ਬੇਬੱਸ ਨੇ,
ਮੌਸਮ ਕੀਕਣ ਬਦਤਰ ਹੁੰਦਾ ਦੇਖ ਲੈ।
**ਬਲਵਿੰਦਰ ਬਾਘਾ * 94636-26920**

➢ ਆਗ ਉਨ ਘਰੋਂ ਕੋ ਲਗਤੀ ਹੈ,
ਜਿਨ ਘਰੋਂ ਮੇਂ ਚਿਰਾਗ ਜਲਤੇ ਹੈਂ।
**ਗੁਰਵਿੰਦਰ, ਭਗਤਾ ਭਾਈਕਾ * 94634-40642**

➢ ਇੱਕ ਸਾਫ਼ ਦਿਲ ਹਜ਼ਾਰਾਂ ਖ਼ੂਬਸੂਰਤ ਚਿਹਰਿਆਂ ਤੋਂ ਚੰਗਾ ਹੁੰਦਾ ਹੈ। ਇਸ ਲਈ ਚੰਗੇ ਵਿਅਕਤੀਆਂ ਨੂੰ ਚੁਣਨਾ ਚਾਹੀਦਾ ਹੈ ਕਿਉਂਕਿ ਸਾਫ਼ ਦਿਲ ਖ਼ੂਬਸੂਰਤ ਚਿਹਰਿਆਂ ਨਾਲੋਂ ਚੰਗੇ ਹੁੰਦੇ ਹਨ : ਸ਼ੇਕਸਪੀਅਰ
**ਜਸਵੰਤ ਜੱਸ, ਫਰੀਦਕੋਟ * 93569-10856**

➢ ਦੁਨੀਆਂ ਵਿੱਚ ਕੋਈ ਮਜ਼ਹਬ,
ਏਦਾਂ ਦਾ ਚਲਾਇਆ ਜਾਏ।
ਜਿਸ ਵਿੱਚ ਆਦਮੀਂ ਨੂੰ,
ਸਿਰਫ਼ ਇਨਸਾਨ ਬਣਾਇਆ ਜਾਏ।
**ਅਮਰਜੀਤ ਢਿੱਲੋਂ, ਦਬੜੀਖਾਨਾ * 94171-20427**

## ਸ਼ੁਭ-ਅਸ਼ੁਭ

**ਰਾਮ ਸਵਰਨ ਲੱਖੇਵਾਲੀ**

ਦਿਨ ਜ਼ਿੰਦਗੀ ਦਾ ਅਹਿਮ ਅੰਗ ਹਨ। ਦਿਨਾਂ ਦੀ ਤੰਦ ਸਾਡੇ ਜੀਵਨ ਨਾਲ ਨੇੜਿਓਂ ਜੁੜੀ ਹੋਈ ਹੈ ਜਿਹੜੇ ਸਾਡੇ ਲਈ ਖੁਸ਼ੀਆਂ-ਖੇੜੇ, ਗ਼ਮ, ਹਾਸੇ-ਠੱਠੇ ਤੇ ਨਵੇਂ ਅਹਿਸਾਸ ਲੈ ਕੇ ਆਉਂਦੇ ਹਨ। ਹਰ ਨਵੀਂ ਸਵੇਰ ਜ਼ਿੰਦਗੀ ਦਾ ਨਵਾਂ ਦਿਨ ਹੁੰਦਾ ਹੈ ਜਿਹੜਾ ਨਵੀਂ ਉਮੰਗ ਲੈ ਕੇ ਆਉਂਦਾ ਹੈ। ਹਰ ਦਿਨ ਨਾਲ ਮਨੁੱਖ ਦੀ ਆਸ ਜੁੜੀ ਹੁੰਦੀ ਹੈ ਜਿਹੜੇ ਜ਼ਿੰਦਗੀ 'ਚ ਬੁਲੰਦੀਆਂ ਨੂੰ ਛੂਹਣਾ ਚਾਹੁੰਦੇ ਹਨ ਤੇ ਜਿਨ੍ਹਾਂ ਦੇ ਮਨਾਂ 'ਚ ਅੰਬਰੀ ਪੈੜਾਂ ਕਰਨ ਦੀ ਤਾਂਘ ਹੁੰਦੀ ਹੈ, ਉਹ ਸਵੇਰੇ ਉੱਠਣ ਸਾਰ ਹੀ ਉਸ ਦਿਨ ਦੀ ਵਰਤੋਂ ਦਾ ਨਿਹਚਾ ਕਰ ਲੈਂਦੇ ਹਨ। ਉਂਜ ਨਵਾਂ ਚੜ੍ਹਨ ਵਾਲਾ ਦਿਨ ਜ਼ਿੰਦਗੀ ਵਿੱਚ ਵਗਦੇ ਪਾਣੀ ਵਾਂਗ ਮੁੜਕੇ ਨਹੀਂ ਆਉਂਦਾ। ਹਰੇਕ ਦਿਨ ਦੀ ਹਰ ਮਨੁੱਖ ਲਈ ਆਪਣੇ ਤੌਰ ਤੇ ਵੀ ਅਹਿਮੀਅਤ ਹੁੰਦੀ ਹੈ। ਜ਼ਿੰਦਗੀ 'ਚ ਚੰਗੇ-ਮੰਦੇ ਦਿਨਾਂ ਦੀ ਆਮਦ ਕੁਦਰਤੀ ਹੈ। ਨਿੱਜ ਨਾਲ ਜੁੜੇ ਦਿਨਾਂ 'ਚ ਵਿਆਹ, ਜਨਮ ਦਿਨ, ਵਰ੍ਹੇ ਗੰਢ, ਨੌਕਰੀ ਦਾ ਦਿਨ ਆਦਿ ਵੀ ਆਉਂਦੇ ਹਨ ਜਿਹੜੇ ਖ਼ੁਸ਼ੀ ਦੀ ਮਹਿਕ ਬਿਖੇਰਦੇ ਹਨ ਪਰ ਨਾਲ ਹੀ ਧੁਰ ਅੰਦਰ ਤੱਕ ਕੰਬਾ ਦੇਣ ਵਾਲੇ ਦੁੱਖਾਂ ਭਰੇ ਦਿਨ ਵੀ ਉਸ ਦੇ ਚੇਤਿਆਂ 'ਚ ਭਿਆਨਕ ਦ੍ਰਿਸ਼ਾਂ ਵਜੋਂ ਵਸੇ ਰਹਿੰਦੇ ਹਨ। ਉਂਜ ਵੀ ਨਿੱਜ ਨਾਲ ਜੁੜੀ ਖੁਸ਼ੀ ਸਿਰਫ਼ ਆਪਣੇ ਤੱਕ ਹੀ ਸੀਮਿਤ ਹੁੰਦੀ ਹੈ।

ਤਰਕ ਦਰਪਣ

08 ਅਗਸਤ ਦੀ ਸਵੇਰ ਨੂੰ ਉੱਠਣ ਸਾਰ ਮੈਂ ਅਜੇ ਇੱਕ ਪੁਸਤਕ ਦੇ ਕੁਝ ਪੰਨੇ ਹੀ ਪਰਤੇ ਸਨ ਕਿ ਮੋਬਾਈਲ ਤੇ ਸੁਨੇਹੇ ਦੀ ਆਵਾਜ਼ ਆਈ। ਵੇਖਿਆ ਤਾਂ ਕਿਸੇ ਸਨੇਹੀ ਨੇ ਲਿਖ ਭੇਜਿਆ ਸੀ "ਅੱਜ 8 ਅਗਸਤ ਨੂੰ ਸਵੇਰੇ 8 ਵਜੇ 8ਵਾਂ ਮਹੀਨਾ ਤੇ ਵਰ੍ਹਾ ਵੀ 2008ਵਾਂ ਹੋਵੇਗਾ, ਇਨ੍ਹਾਂ ਅੰਕੜਿਆਂ ਵਾਲੇ ਪਲ ਤੁਹਾਡੀ ਜ਼ਿੰਦਗੀ 'ਚ ਮੁੜ ਨਹੀਂ ਆਉਣੇ, ਇਸ ਦਿਨ ਦਾ ਆਨੰਦ ਲਓ।' ਮੈਂ ਮਨ ਹੀ ਮਨ ਉਸ ਸਨੇਹੀ ਦਾ ਸ਼ੁਕਰੀਆ ਅਦਾ ਕੀਤਾ ਜਿਸ ਨੇ ਮੈਨੂੰ ਇਹ ਯਾਦ ਕਰਵਾਇਆ ਸੀ। ਮੇਰੀ ਸੋਚ ਉਡਾਰੀ ਭਰਨ ਲੱਗੀ। ਮੈਂ ਸੋਚ ਰਿਹਾ ਸਾਂ ਕਿ ਜ਼ਿੰਦਗੀ ਵਿੱਚ ਉਹ ਦਿਨ ਹੀ ਅਹਿਮ ਹੁੰਦੇ ਹਨ ਜਿਹੜੇ ਸਾਡੀ ਸੋਚ ਨੂੰ ਟੁੰਬਦੇ ਹਨ ਤੇ ਸਾਨੂੰ ਅੱਗੇ ਵਧਣ ਲਈ ਪ੍ਰੇਰਦੇ ਹਨ। ਕਿਸੇ ਮਹਾਂ ਪੁਰਸ਼, ਸੂਰਬੀਰ ਤੇ ਨਾਇਕਾਂ ਦੇ ਜੀਵਨ ਨਾਲ ਜੁੜੇ ਦਿਨ ਉਨ੍ਹਾਂ ਦਿਨਾਂ ਵਿੱਚ ਆਉਂਦੇ ਹਨ ਜਿਹੜੇ ਇਤਿਹਾਸ ਦੇ ਸੁਨਹਿਰੇ ਪੰਨਿਆਂ ਨੂੰ ਸਾਡੇ ਸਨਮੁਖ ਕਰਦੇ ਹਨ। ਜਿਨ੍ਹਾਂ 'ਚ ਉਨ੍ਹਾਂ ਯੋਧਿਆਂ ਦੀਆਂ ਕੁਰਬਾਨੀਆਂ ਦਾ ਜ਼ਿਕਰ ਹੁੰਦਾ ਹੈ। ਇਹੋ ਕਾਰਨ ਹੈ ਕਿ ਅਜਿਹੇ ਦਿਨਾਂ ਨੂੰ ਵੱਡੀ ਪੱਧਰ ਤੇ ਮਨਾਇਆ ਜਾਂਦਾ ਹੈ। ਲੋਕ ਇਕੱਠੇ ਹੁੰਦੇ ਹਨ, ਆਪਣੇ ਨਾਇਕਾਂ ਨੂੰ ਯਾਦ ਕਰਦੇ ਹਨ, ਉਨ੍ਹਾਂ ਦੀਆਂ ਸਮਾਧਾਂ ਤੇ ਜਾ ਕੇ ਫ਼ੁੱਲ ਅਰਪਿਤ ਕਰਦੇ ਹਨ ਤੇ ਉਨ੍ਹਾਂ ਦੇ ਰਸਤਿਆਂ ਤੇ ਚੱਲਣ ਦਾ ਦਮ ਭਰਨ ਵਾਲੇ ਉਸ ਦਿਨ ਉਨ੍ਹਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਦਾ ਅਹਿਦ ਲੈਂਦੇ ਹਨ।

ਸ਼ੁਭ-ਅਸ਼ੁਭ ਦਿਨ ਉਨ੍ਹਾਂ ਲੋਕਾਂ ਦੇ ਸ਼ਬਦ ਕੋਸ਼ ਵਿੱਚ ਹੁੰਦੇ ਹਨ ਜਿਹੜੇ ਕਿਸਮਤ-ਕਰਮਾਂ ਦੇ ਜੰਜਾਲ ਦਾ ਸ਼ਿਕਾਰ ਹੁੰਦੇ ਹਨ। ਜਿਨ੍ਹਾਂ ਵਿੱਚ ਸਵੈ ਭਰੋਸਾ ਨਹੀਂ ਹੁੰਦਾ ਤੇ ਉਹ ਆਪਣੇ ਬਲਬੂਤੇ ਤੇ ਲਗਨ ਸਿਦਕ ਨਾਲ ਅੱਗੇ ਵਧਣ ਦੀ ਬਜਾਏ ਕੋਈ ਸਹਾਰੇ ਦੀ ਤਲਾਸ਼ ਵਿੱਚ ਹੁੰਦੇ ਹਨ। ਜਿਨ੍ਹਾਂ ਦੇ ਜੀਵਨ ਦੀ ਡੋਰ ਅੰਧ ਵਿਸ਼ਵਾਸਾਂ ਨਾਲ ਜੁੜੀ ਹੁੰਦੀ ਹੈ ਤੇ ਉਹ ਆਪਣੀ ਜ਼ਿੰਦਗੀ ਦੇ ਵਿਸ਼ੇਸ਼ ਦਿਨਾਂ ਨੂੰ ਭਰਮ ਭੁਲੇਖਿਆਂ ਵਿੱਚ ਹੀ ਰੋਲ ਲੈਂਦੇ ਹਨ। ਅਜਿਹੇ ਅਗਿਆਨੀਆਂ ਵਿੱਚ ਆਮ ਲੋਕਾਂ ਤੋਂ ਲੈ ਕੇ ਦੇਸ਼ ਦੇ ਉੱਚ ਅਹੁਦਿਆਂ ਤੇ ਬੈਠੇ ਵਿਅਕਤੀ ਤੇ ਰਾਜ ਭਾਗ ਚਲਾਉਣ ਵਾਲੇ ਸਿਆਸਤਦਾਨ ਵੀ ਸ਼ਾਮਲ ਹਨ। 08 ਅਗਸਤ ਦੇ ਬੀਤੇ ਦਿਨ ਨੂੰ ਜਿੱਥੇ ਦੇਸ਼ ਵਿਦੇਸ਼ ਦੇ ਕੁਝ ਭਾਗਾਂ ਵਿੱਚ ਅਜਿਹੇ ਲਾਈਲੱਗ ਲੋਕਾਂ ਦੀ ਕ੍ਰਿਪਾ ਨਾਲ 'ਸ਼ੁਭ' ਮੰਨਿਆ ਗਿਆ ਤੇ ਇਸ ਦਿਨ ਤੇ ਹਜ਼ਾਰਾਂ ਲੋਕਾਂ ਨੇ ਆਪਣੇ ਵਪਾਰ ਤੇ ਜ਼ਿੰਦਗੀ ਦੇ ਅਹਿਮ ਮੌਕਿਆਂ ਦੀ ਸ਼ੁਰੂਆਤ ਪ੍ਰੰਤੂ ਦੂਸਰੇ ਪਾਸੇ ਸ਼ੁਹਰਤ ਦੇ ਭੁੱਖੇ ਕੁਝ ਟੀ.ਵੀ. ਚੈਨਲ 07 ਅਗਸਤ ਦੀ ਰਾਤ ਤੋਂ ਹੀ ਇਹ ਪ੍ਰਚਾਰ ਕਰਦੇ ਰਹੇ ਕਿ ਕੱਲ੍ਹ ਵਾਲਾ ਦਿਨ ਅਨੇਕਾਂ ਲੋਕਾਂ ਦੀਆਂ ਜ਼ਿੰਦਗੀਆਂ ਵਿੱਚ ਹਨੇਰਾ ਕਰ ਦੇਵੇਗਾ, ਉਹ ਲੋਕਾਂ ਨੂੰ ਭਵਿੱਖ ਦੱਸਣ ਵਾਲੇ ਜੋਤਿਸ਼ੀਆਂ ਦਾ ਸ਼ਿਕਾਰ ਬਣਾਉਣ ਲਈ ਰਾਤ ਭਰ ਪੱਤਰੀ ਖੋਲ੍ਹ ਕੇ ਬੈਠੇ ਰਹੇ ਪਰ 08 ਅਗਸਤ ਦਾ ਦਿਨ ਆਮ ਵਾਂਗ ਹੀ ਰਿਹਾ। ਜ਼ਿੰਦਗੀ 'ਚ ਆਪੋ ਆਪਣੇ ਕੰਮ ਧੰਦਿਆਂ 'ਚ ਜੁਟੇ ਲੋਕ ਪਹਿਲਾਂ ਵਾਂਗ ਆਏ ਤੇ ਸ਼ਾਮਾਂ ਨੂੰ ਘਰਾਂ ਨੂੰ ਪਰਤ ਗਏ। ਬਹੁਤਿਆਂ ਨੂੰ ਤਾਂ ਇਸ ਦਿਨ ਤੇ ਸਾਲ ਦਾ ਵੀ ਖਿਆਲ ਨਹੀਂ ਰਿਹਾ। ਉਂਜ ਇਸ ਦਿਨ ਨੂੰ ਅਸ਼ੁਭ ਕਹਿਣ ਵਾਲੇ ਸ਼ਾਤਰ ਲੋਕਾਂ ਦੇ ਦਾਅਵਿਆਂ ਦੀ ਫੂਕ ਜ਼ਰੂਰ ਨਿਕਲ ਗਈ।

ਬਾਕੀ ਸਫ਼ਾ 46 'ਤੇ





## 'ਭੂਤ' ਕੱਢਦਿਆਂ ਜਾਨ ਲਈ

**ਬਿੰਦਰ ਖ਼ਿਓਵਾਲੀ**

ਪੰਜਾਬ ਵਿੱਚ ਤਰਕਸ਼ੀਲਾਂ ਵੱਲੋਂ ਪਿਛਲੇ ਢਾਈ ਦਹਾਕਿਆਂ ਤੋਂ ਲੋਕਾਂ ਨੂੰ ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸਾਂ ਖਿਲਾਫ਼ ਸੁਚੇਤ ਕਰਨ ਲਈ ਵਿੱਢੀ ਮੁਹਿੰਮ ਦੇ ਚਲਦਿਆਂ ਸਮਾਜ ਵਿੱਚ ਅਜੇ ਵੀ ਅਜਿਹੇ ਅਗਿਆਨੀ ਲੋਕਾਂ ਦੀ ਕਮੀ ਨਹੀਂ ਹੈ ਜਿਹੜੇ ਅੱਜ ਵੀ ਅਖੌਤੀ ਬਾਬਿਆਂ ਦੇ ਸ਼ਰਧਾਲੂ ਹਨ ਤੇ ਲਾਈ ਲੱਗ ਬਣ ਕੇ ਆਪਣਾ ਧਨ ਲੁਟਾਉਣ ਦੇ ਨਾਲ-ਨਾਲ ਜਾਨਾਂ ਵੀ ਅਜਾਈਂ ਗਵਾ ਰਹੇ ਹਨ। ਪੰਜਾਬ ਵਿੱਚ ਸੈਂਕੜੇ ਮਨੋਰੋਗ ਮਾਹਿਰ ਡਾਕਟਰਾਂ ਤੇ ਹਸਪਤਾਲਾਂ ਦੇ ਹੁੰਦਿਆਂ ਲੋਕ ਅਖੌਤੀ ਚੇਲਿਆਂ ਦੀਆਂ ਚੌਂਕੀਆਂ ਭਰਨ ਜਾਂਦੇ ਹਨ। ਭਾਵੇਂ ਰਾਜ ਭਰ ਵਿੱਚ ਤਰਕਸ਼ੀਲਾਂ ਵੱਲੋਂ ਮਨੋਰੋਗੀਆਂ ਦੀ ਸਹਾਇਤਾ ਲਈ ਮਨੋਰੋਗ ਮਸ਼ਵਰਾ ਕੇਂਦਰ ਖੋਲ੍ਹੇ ਹੋਏ ਹਨ ਪਰ ਫਿਰ ਵੀ ਚੇਲਿਆਂ ਦੀਆਂ ਗੱਦੀਆਂ ਤੇ ਲਾਈਲੱਗ ਸ਼ਰਧਾਲੂਆਂ ਦਾ ਭਰਵਾਂ ਇਕੱਠ ਹੁੰਦਾ ਹੈ। ਨਿੱਤ ਰੋਜ਼ ਅਖੌਤੀ ਬਾਬਿਆਂ ਵੱਲੋਂ ਕੀਤੇ ਜਾਂਦੇ ਕਤਲਾਂ, ਲੁੱਟ ਮਾਰ ਤੇ ਕੁਕਰਮਾਂ ਦੀਆਂ ਖ਼ਬਰਾਂ ਅਖ਼ਬਾਰਾਂ ਦਾ ਸ਼ਿੰਗਾਰ ਬਣਦੀਆਂ ਹਨ ਪ੍ਰੰਤੂ ਫਿਰ ਵੀ ਲੋਕ ਜਾ ਕੇ ਇਨ੍ਹਾਂ ਦੇ ਜਾਲ ਵਿੱਚ ਫਸਦੇ ਹਨ।

ਇੱਕ ਅਖੌਤੀ ਬਾਬੇ ਵੱਲੋਂ ਇੱਕ ਮਾਨਸਿਕ ਰੋਗੀ ਔਰਤ ਦੀ ਜੀਵਨ ਲੀਲ੍ਹਾ ਖ਼ਤਮ ਕਰਨ ਦੀ ਘਟਨਾ ਮੁਕਤਸਰ ਜ਼ਿਲ੍ਹੇ ਦੇ ਲੰਬੀ ਬਲਾਕ ਵਿੱਚ ਵਾਪਰੀ। 30 ਜੁਲਾਈ ਨੂੰ ਇਸ ਬਲਾਕ ਦੇ ਪਿੰਡ ਫੁੱਲੂ ਖੇੜਾ ਵਿਖੇ ਅਕਲੀਆਂ ਕਲਾਂ ਦਾ ਬਲਦੇਵ ਸਿੰਘ ਨਾਂ ਅਖੌਤੀ ਬਾਬਾ ਗੁਰਮੀਤ ਸਿੰਘ ਦੀ ਪਤਨੀ ਸੁਰਿੰਦਰ ਪਾਲ ਕੌਰ ਦੀ 'ਕਸਰ' ਦੇ ਇਲਾਜ ਲਈ ਉਨ੍ਹਾਂ ਦੇ ਘਰ ਆਇਆ। ਇਹ ਔਰਤ ਕਾਫ਼ੀ ਸਮੇਂ ਤੋਂ ਮਾਨਸਿਕ ਰੋਗ ਦਾ ਸ਼ਿਕਾਰ ਸੀ ਤੇ ਪਿਛਲੇ ਤਿੰਨ ਮਹੀਨਿਆਂ ਤੋਂ ਲਗਾਤਾਰ ਸਿਰ ਮਾਰ ਰਹੀ ਸੀ। ਘਰ ਦੇ ਭਾਂਡੇ ਵੀ ਭੰਨਦੀ ਸੀ ਤੇ ਚੀਕਾਂ ਵੀ ਮਾਰਦੀ ਸੀ। ਇਹ ਪਰਿਵਾਰ ਉਸ ਅਖੌਤੀ ਬਾਬੇ ਦਾ ਸ਼ਰਧਾਲੂ ਹੋਣ ਕਰਕੇ ਉਸ ਤੇ ਆਸਥਾ ਰੱਖਦਾ ਸੀ। ਅਖੌਤੀ ਬਾਬਾ ਉਸ ਔਰਤ ਨੂੰ ਇੱਕ ਵੱਖਰੇ ਕਮਰੇ 'ਚ ਲਿਜਾ ਕੇ ਉਸ ਦੀ ਕਸਰ ਠੀਕ ਕਰਨ ਦੇ ਬਹਾਨੇ ਆਪਣਾ 'ਜਾਦੂ-ਮੰਤਰ' ਕਰਦਾ ਰਿਹਾ। ਉਸ ਨੇ ਔਰਤ ਨੂੰ ਚਿਮਟਿਆਂ ਨਾਲ ਕੁੱਟਿਆ ਤੇ ਨਾਲ ਹੀ ਮਿਰਚਾਂ ਦੀ ਧੂਣੀ ਵੀ ਦਿੱਤੀ। ਅੰਤ ਦੀ ਗਰਮੀਂ ਵਿੱਚ ਔਰਤ ਜਦ ਬੇਹੋਸ਼ ਹੋ ਗਈ ਤਾਂ ਉਹ ਪਿਸ਼ਾਬ ਕਰਨ ਦੇ ਬਹਾਨੇ ਘਰੋਂ ਨਿਕਲ ਆਇਆ। ਰਸਤੇ ਵਿੱਚ ਉਸ ਨੂੰ ਉਸ ਔਰਤ ਦੇ ਬਾਹਰੋਂ ਆਏ ਰਿਸ਼ਤੇਦਾਰ ਮਿਲੇ। ਜਦ ਉਨ੍ਹਾਂ ਘਰ ਆ ਕੇ ਪੁੱਛਿਆ ਤਾਂ ਪਰਿਵਾਰ ਮੈਂਬਰਾਂ ਨੇ ਦੱਸਿਆ ਕਿ ਆਪਣਾ ਬਾਬਾ ਤਾਂ ਅੰਦਰ ਇਲਾਜ ਕਰ ਰਿਹਾ ਹੈ। ਰਿਸ਼ਤੇਦਾਰਾਂ ਦਾ ਮੱਥਾ ਠਣਕਿਆ ਤੇ ਉਨ੍ਹਾਂ ਨੇ ਅੰਦਰ ਜਾ ਕੇ ਵੇਖਿਆ ਤਾਂ ਸੁਰਿੰਦਰ ਪਾਲ ਕੌਰ ਦੀ ਮੌਤ ਹੋ ਚੁੱਕੀ ਸੀ। ਉਸ ਰਿਸ਼ਤੇਦਾਰ ਨੇ ਅਖੌਤੀ ਬਾਬੇ ਦਾ ਪਿੱਛਾ ਕਰਕੇ ਉਸ ਨੂੰ ਪਿੰਡ ਫੜ ਲਿਆਂਦਾ। ਪਿੰਡ ਵਾਸੀਆਂ ਨੇ ਉਸ ਨੂੰ ਇੱਕ ਕਮਰੇ ਵਿੱਚ ਤਾੜ ਦਿੱਤਾ ਪ੍ਰੰਤੂ ਉਸ ਦੇ ਖਿਲਾਫ਼ ਕਾਰਵਾਈ ਕਰਨ ਬਾਰੇ ਉਹ ਚੁੱਪ ਰਹੇ। ਪਿੰਡ 'ਚੋਂ ਕਿਸੇ ਸਮਰਥਕ ਵੱਲੋਂ ਜਲੰਧਰ ਦੂਰਦਰਸ਼ਨ ਤੇ ਫ਼ੋਨ ਕਰਨ ਉਪਰੰਤ ਸੂਬਾਈ ਆਗੂ ਰਾਜਿੰਦਰ ਭਦੌੜ ਨੂੰ ਸੂਚਨਾ ਮਿਲਣ ਤੇ ਮਲੋਟ ਇਕਾਈ ਦੇ ਮੈਂਬਰਾਂ ਨੇ ਮੇਰੇ ਸਮੇਤ ਫੁੱਲੂ ਖੇੜਾ ਪਿੰਡ ਜਾ ਕੇ ਪੜਤਾਲ ਕੀਤੀ। ਜਦ ਰਮੇਸ਼ ਅਰਨੀਵਾਲਾ, ਗੁਰਤੇਜ ਅਬੁਲ ਖੁਰਾਣਾ ਤੇ ਸੋਨੀ ਅਬੁਲ ਖੁਰਾਣਾ ਆਦਿ ਸੁਸਾਇਟੀ ਮੈਂਬਰ ਪਿੰਡ ਪਹੁੰਚੇ ਤਾਂ ਘਟਨਾ ਦੀ ਜਾਣਕਾਰੀ ਲੈਣ ਉਪਰੰਤ ਪੁਲਿਸ ਨੂੰ ਸੂਚਿਤ ਕੀਤਾ ਗਿਆ। ਇਸ ਹੌਲਨਾਕ ਘਟਨਾ ਸਬੰਧੀ ਜਦ ਖ਼ਬਰਾਂ ਅਖ਼ਬਾਰਾਂ 'ਚ ਛਪੀਆਂ ਤਾਂ ਪੁਲਿਸ ਨੂੰ ਵੀ ਕਾਰਵਾਈ ਕਰਨੀ ਪਈ ਪ੍ਰੰਤੂ ਪੁਲਿਸ ਨੇ ਅਖੌਤੀ ਬਾਬੇ ਉੱਪਰ ਕਤਲ ਦਾ ਪਰਚਾ ਦਰਜ ਕਰਨ ਦੀ ਬਜਾਏ ਕਥਿਤ ਮਿਲੀ ਭੁਗਤ ਨਾਲ ਧਾਰਾ 304 ਏ. (ਹਾਦਸਨ ਮੌਤ) ਦਾ ਪਰਚਾ ਹੀ ਦਰਜ ਕੀਤਾ। ਪਰਿਵਾਰ ਅਖੌਤੀ ਬਾਬੇ ਦਾ ਸ਼ਰਧਾਲੂ ਹੋਣ ਕਰਕੇ ਕੋਈ ਕਾਰਵਾਈ ਕਰਨ ਤੇ ਪਿੱਛਾ ਕਰਨ ਲਈ ਤਿਆਰ ਨਾ ਹੋਣ ਕਰਕੇ ਪੁਲਿਸ ਆਪਣੀ ਮਰਜ਼ੀ ਅਨੁਸਾਰ ਹੀ ਕਾਰਵਾਈ ਕਰ ਰਹੀ ਹੈ। ਤਰਕਸ਼ੀਲਾਂ ਦੇ ਕਹਿਣ ਤੇ ਅਖੌਤੀ ਬਾਬੇ ਵੱਲੋਂ ਕੁਝ ਦਿਨ ਪਹਿਲਾਂ ਬਠਿੰਡਾ ਵਿਖੇ ਪਲਾਟ ਲੈਣ ਦੇ ਬਹਾਨੇ ਲਿਆ 2 ਲੱਖ 62 ਹਜ਼ਾਰ ਰੁਪਇਆ ਪਰਿਵਾਰ ਨੇ ਸਬੰਧਤ ਵਿਅਕਤੀ ਤੋਂ ਵਾਪਸ ਲੈ ਲਿਆ। ਅੰਧ ਵਿਸ਼ਵਾਸ ਤੇ ਅਗਿਆਨਤਾ ਵਿੱਚ ਡੁੱਬੇ ਪਰਿਵਾਰ ਦੀ ਗਲਤੀ ਨਾਲ 29 ਸਾਲਾ ਸੁਰਿੰਦਰ ਪਾਲ ਕੌਰ ਦੀ ਜਾਨ ਤਾਂ ਗਈ ਹੀ ਹੈ ਨਾਲ ਹੀ ਉਸ ਦਾ ਪਰਿਵਾਰ ਵੀ ਉੱਜੜ ਗਿਆ ਹੈ। ਉਸ ਦੇ ਦੋ ਬੱਚੇ ਮਾਂ ਵਾਂਝੇ ਹੋ ਗਏ ਹਨ। ਇਹ ਘਟਨਾ ਜਿੱਥੇ ਲੋਕਾਂ ਦੀ ਅਗਿਆਨਤਾ ਨੂੰ ਦਰਸਾਉਂਦੀ ਹੈ ਉੱਥੇ ਨਾਲ ਹੀ ਪੁਲਿਸ ਪ੍ਰਸ਼ਾਸ਼ਨ ਵੱਲੋਂ ਅਜਿਹੀਆਂ ਘਟਨਾਵਾਂ ਨੂੰ ਰੋਕਣ ਲਈ ਵਰਤੀ ਜਾਂਦੀ ਲਾਪਰਵਾਹੀ ਵੱਲ ਵੀ ਸਪਸ਼ਟ ਇਸ਼ਾਰਾ ਕਰਦੀ ਹੈ। ਸਮਾਜ ਨੂੰ ਅਖੌਤੀ ਬਾਬਿਆਂ ਦੇ ਚੁੰਗਲ 'ਚੋਂ ਬਚਾਉਣ ਲਈ ਤਰਕਸ਼ੀਲਤਾ ਦਾ ਪਸਾਰ ਸਮੇਂ ਦੀ ਲੋੜ ਹੈ।

ਪ੍ਰਧਾਨ, ਇਕਾਈ ਮਲੋਟ (ਮੁਕਤਸਰ) 94174-79478

# ਚੁੰਬਕ ਦੀ ਕਹਾਣੀ

ਕੁਲਜੀਤ ਡੰਗਰਖੇੜਾ

ਜਦੋਂ ਵੀ ਬੱਚਿਆਂ ਦੇ ਹੱਥ ਵਿੱਚ ਚੁੰਬਕ ਆਉਂਦਾ ਹੈ ਤਾਂ ਉਹ ਉਸ ਨੂੰ ਬੜੀ ਹੈਰਾਨੀ ਤੇ ਉਤਸੁਕਤਾ ਨਾਲ ਵੇਖਦੇ ਹਨ। ਉਹ ਇਸ ਨੂੰ ਵੱਖ-ਵੱਖ ਲੋਹੇ ਦੀਆਂ ਚੀਜ਼ਾਂ ਨਾਲ ਲਾ ਲਾ ਕੇ ਦੇਖਦੇ ਹਨ ਤੇ ਇਸ ਬਾਰੇ ਬੜੀ ਗੰਭੀਰਤਾ ਨਾਲ ਸੋਚਦੇ ਹਨ ਤੇ ਹੈਰਾਨ ਹੁੰਦੇ ਹਨ ਕਿ ਇਹ ਲੋਹੇ ਦੀਆਂ ਵਸਤੂਆਂ ਨਾਲ ਕਿਉਂ ਚਿੰਬੜ ਜਾਂਦਾ ਹੈ। ਕਈ ਵਾਰ ਉਹ ਚੁੰਬਕ ਨੂੰ ਭੰਨ ਤੋੜ ਕੇ ਵੀ ਵੇਖਦੇ ਹਨ ਕਿ ਇਸ ਦੇ ਅੰਦਰ ਕਿਹੜੀ ਇਹੋ ਜਿਹੀ ਚੀਜ਼ ਹੈ ਜਿਸ ਕਾਰਣ ਇਹ ਲੋਹੇ ਵਰਗੇ ਪਦਾਰਥਾਂ ਨੂੰ ਆਪਣੇ ਵੱਲ ਆਕਰਸ਼ਿਤ ਕਰਦਾ ਹੈ। ਬਹੁਤ ਸਾਰੇ ਖ਼ਿਡੌਣੇ ਤੇ ਯੰਤਰਾਂ ਵਿੱਚ ਚੁੰਬਕ ਦੀ ਵਰਤੋਂ ਕੀਤੀ ਗਈ ਹੁੰਦੀ ਹੈ। ਜਦ ਉਨ੍ਹਾਂ ਖਿਡੌਣਿਆਂ ਨਾਲ ਬੱਚਿਆਂ ਦਾ ਵਾਹ ਪੈਂਦਾ ਹੈ ਤਾਂ ਉਹ ਇਸ ਚੁੰਬਕ ਬਾਰੇ ਕਈ ਤਰ੍ਹਾਂ ਦੇ ਪ੍ਰਸ਼ਨ ਪੁੱਛਦੇ ਰਹਿੰਦੇ ਹਨ।

ਯੂਨਾਨ ਦੇ ਮੈਗਨੀਸ਼ੀਆ ਨਾਂ ਦੇ ਸ਼ਹਿਰ ਵਿੱਚ ਲਗਭਗ 2500 ਸਾਲ ਪਹਿਲਾਂ ਇੱਕ ਕਾਲੇ ਰੰਗ ਦੇ ਪੱਥਰ ਵਰਗੇ ਪਦਾਰਥ ਦੀ ਖ਼ੋਜ ਹੋਈ ਜੋ ਕਿ ਲੋਹੇ ਵਰਗੇ ਪਦਾਰਥਾਂ ਨੂੰ ਆਪਣੇ ਵੱਲ ਆਕਰਸ਼ਿਤ ਕਰਦਾ ਸੀ। ਇਸ ਦੀ ਖ਼ੋਜ ਮੈਗਨੀਸ਼ੀਆ ਸ਼ਹਿਰ ਵਿੱਚ ਹੋਈ ਸੀ ਇਸ ਕਰਕੇ ਇਸ ਦਾ ਨਾਂ ਮੈਗਨੇਟਾਇਟ ਪਿਆ ਤੇ ਫਿਰ ਇਸ ਨੂੰ ਮੈਗਨੇਟ ਕਿਹਾ ਜਾਣ ਲੱਗ ਪਿਆ। ਮੈਗਨੇਟ ਲੋਹੇ ਦੇ ਆਕਸਾਈਡਾਂ ਨਾਲ ਬਣਿਆ ਹੁੰਦਾ ਹੈ। ਇਹ ਲੋਹੇ ਤੋਂ ਇਲਾਵਾ ਨਿੱਕਲ ਅਤੇ ਕੋਬਾਲਟ ਨੂੰ ਵੀ ਆਪਣੇ ਵੱਲ ਆਕਰਸ਼ਿਤ ਕਰਦਾ ਹੈ। ਹਰੇਕ ਚੁੰਬਕ ਦੇ ਟੁਕੜੇ ਦੇ ਦੋ ਧਰੁਵ ਹੁੰਦੇ ਹਨ। ਇੱਕ ਸਿਰਾ ਉੱਤਰੀ ਧਰੁਵ ਤੇ ਦੂਸਰਾ ਦੱਖਣੀ ਧਰੁਵ। ਜਦੋਂ ਕਿਸੇ ਚੁੰਬਕ ਛੜ ਨੂੰ ਤੋੜਿਆ ਜਾਂਦਾ ਹੈ ਤਾਂ ਇਸ ਦੇ ਜਿੰਨੇ ਵੀ ਟੁਕੜੇ ਹੁੰਦੇ ਹਨ ਉਨ੍ਹਾਂ ਵਿੱਚੋਂ ਹਰੇਕ ਟੁਕੜੇ ਦਾ ਆਪਣਾ ਇੱਕ ਉੱਤਰੀ ਧਰੁਵ ਤੇ ਦੱਖਣੀ ਧਰੁਵ ਬਣ ਜਾਂਦਾ ਹੈ। ਦੋ ਚੁੰਬਕਾਂ ਦੇ ਇੱਕੋ ਜਿਹੇ ਧਰੁਵ ਭਾਵ ਉੱਤਰ-ਉੱਤਰ ਜਾਂ ਦੱਖਣ-ਦੱਖਣ ਇੱਕ ਦੂਸਰੇ ਨੂੰ ਪਰ੍ਹਾਂ ਧਕਦੇ ਹਨ ਜਦੋਂ ਕਿ ਉਲਟ ਧਰੁਵ ਜਿਵੇਂ ਉੱਤਰ-ਦੱਖਣ ਨੂੰ ਜਦ ਇੱਕ ਦੂਸਰੇ ਦੇ ਨੇੜੇ ਲਿਆਂਦਾ ਜਾਂਦਾ ਹੈ ਤਾਂ ਉਹ ਇੱਕ ਦੂਸਰੇ ਨੂੰ ਖਿਚਦੇ ਹਨ। ਚੁੰਬਕ ਦੇ ਆਕਰਸ਼ਣ ਤੇ ਅਪਕਰਸ਼ਣ ਦੇ ਗੁਣ ਕਾਰਣ ਇਸ ਦੀ ਵਰਤੋਂ ਖ਼ਿਡੌਣਿਆਂ ਤੇ ਯੰਤਰਾਂ ਵਿੱਚ ਵੀ ਕੀਤੀ ਜਾਂਦੀ ਹੈ। ਜਦੋਂ ਕਿਸੇ ਚੁੰਬਕੀ ਛੜ ਨੂੰ ਵਿਚਕਾਰ ਤੋਂ ਧਾਗੇ ਨਾਲ ਬੰਨ੍ਹ ਕੇ ਸੁਤੰਤਰ ਰੂਪ ਵਿੱਚ ਲਟਕਾਇਆ ਜਾਂਦਾ ਹੈ ਤਾਂ ਇਹ ਹਮੇਸ਼ਾ ਉੱਤਰ-ਦੱਖਣ ਦਿਸ਼ਾ ਵਿੱਚ ਹੀ ਵਿਰਾਮ ਅਵਸਥਾ ਵਿੱਚ ਆ ਕੇ ਰੁਕਦਾ ਹੈ। ਇਸ ਦਾ ਕਾਰਣ ਇਹ ਹੈ ਕਿ ਸਾਡੀ ਧਰਤੀ ਵੀ ਇੱਕ ਵੱਡੇ ਛੜ ਚੁੰਬਕ ਦੀ ਤਰ੍ਹਾਂ ਵਰਤਾਓ ਕਰਦੀ ਹੈ। ਇਸ ਵਿਸ਼ਾਲ ਚੁੰਬਕ ਦਾ ਦੱਖਣੀ ਧਰੁਵ ਧਰਤੀ ਦੇ ਭੂਗੋਲਿਕ ਉੱਤਰੀ ਧਰੁਵ ਵੱਲ ਅਤੇ ਇਸ ਦਾ ਉੱਤਰੀ ਧਰੁਵ ਧਰਤੀ ਦੇ ਦੱਖਣੀ ਧਰੁਵ ਵੱਲ ਹੈ। ਇਸ ਲਈ ਜਦੋਂ ਅਸੀਂ ਕਿਸੇ ਚੁੰਬਕ ਦੀ ਛੜ ਨੂੰ ਸੁਤੰਤਰਤਾ ਪੂਰਵਕ ਲਟਕਾਉਂਦੇ ਹਾਂ ਤਾਂ ਚੁੰਬਕ ਦੇ ਉਲਟ ਧਰੁਵਾਂ ਨੂੰ ਆਪਸ ਵਿੱਚ ਖਿੱਚਣ ਦੇ ਗੁਣ ਕਾਰਣ ਲਟਕਦੇ ਹੋਏ ਚੁੰਬਕ ਦਾ ਉੱਤਰੀ ਧਰੁਵ ਧਰਤੀ ਦੇ ਚੁੰਬਕ ਦੇ ਦੱਖਣੀ ਧੁਰੇ ਵੱਲ ਭਾਵ ਉੱਤਰ ਦਿਸ਼ਾ ਵੱਲ ਹੋਵੇਗਾ ਅਤੇ ਦੱਖਣੀ ਧੁਰਾ ਧਰਤੀ ਦੇ ਦੱਖਣੀ ਦਿਸ਼ਾ ਵਿੱਚ। ਚੁੰਬਕ ਦੇ ਇਸ ਉੱਤਰ ਦੱਖਣ ਦਿਸ਼ਾ ਵਿੱਚ ਸੰਕੇਤ ਕਰਨ ਦੇ ਗੁਣ ਦੀ ਵਰਤੋਂ ਦਿਸ਼ਾ ਸੂਚਕ ਯੰਤਰਾਂ ਵਿੱਚ ਕੀਤੀ ਜਾਂਦੀ ਹੈ ਜੋ ਕਿ ਹਵਾਈ ਜਹਾਜ਼ਾਂ ਅਤੇ ਸਮੁੰਦਰੀ ਜਹਾਜ਼ਾਂ ਵਿੱਚ ਜਹਾਜ਼ ਚਾਲਕ ਸਹੀ ਦਿਸ਼ਾ ਦਾ ਪਤਾ ਲਗਾਉਣ ਲਈ ਵਰਤਦੇ ਹਨ।

ਧਰਤੀ ਦਾ ਇਹ ਚੁੰਬਕੀ ਸ਼ਕਤੀ ਦਾ ਗੁਣ ਇਸ ਉੱਪਰ ਵਸਦੀ ਸਾਰੀ ਕਾਇਨਾਤ ਲਈ ਬੜਾ ਹੀ ਜਰੂਰੀ ਹੈ। ਜੇ ਧਰਤੀ ਦਾ ਇਹ ਗੁਣ ਖ਼ਤਮ ਹੋ ਜਾਵੇ ਤਾਂ ਇਸ ਉੱਪਰ ਜੀਵਨ ਨਾਂ ਦੀ ਕੋਈ ਚੀਜ਼ ਨਹੀਂ ਰਹਿਣੀ। ਅੱਜ ਕੱਲ੍ਹ ਇਹ ਬੜੀ ਵੱਡੀ ਅਫ਼ਵਾਹ ਫ਼ੈਲਾਈ ਜਾ ਰਹੀ ਹੈ ਕਿ 2012 ਵਿੱਚ ਧਰਤੀ ਨੇ ਖ਼ਤਮ ਹੋ ਜਾਣਾ ਹੈ ਤੇ ਧਰਤੀ ਤੇ ਪਰਲੋ ਆ ਜਾਣੀ ਹੈ। ਇਸ ਸਾਰੀ ਅਫ਼ਵਾਹ ਦਾ ਕਾਰਣ 'ਮਾਇਨ' ਨਾਂ ਦਾ ਇੱਕ ਪ੍ਰਾਚੀਨ ਕੈਲੰਡਰ ਹੈ ਜਿਸ ਅਨੁਸਾਰ ਇਹ ਅੰਦਾਜ਼ਾ ਲਗਾਇਆ ਜਾ ਰਿਹਾ ਹੈ ਕਿ 2012 ਵਿੱਚ ਧਰਤੀ ਦੀ ਚੁੰਬਕੀ ਛੜ੍ਹ ਦਾ ਉੱਤਰੀ ਧਰੁਵ, ਦੱਖਣੀ ਧਰੁਵ ਬਣ ਜਾਵੇਗਾ ਅਤੇ ਦੱਖਣੀ ਧਰੁਵ, ਉੱਤਰੀ ਧਰੁਵ ਇਸ ਨਾਲ ਧਰਤੀ ਦੀ ਗਤੀ ਵਿੱਚ ਤਬਦੀਲੀ ਆ ਜਾਵੇਗੀ ਜਿਸ ਕਾਰਣ ਧਰਤੀ ਉੱਪਰਲਾ ਜਨ ਜੀਵਨ ਤਬਾਹ ਹੋ ਜਾਵੇਗਾ ਪ੍ਰੰਤੂ ਸਾਡੇ ਵਿਗਿਆਨੀ ਇਸ ਵਿਚਾਰ ਨਾਲ ਬਿਲਕੁਲ ਵੀ ਸਹਿਮਤ ਨਹੀਂ। ਉਨ੍ਹਾਂ ਦਾ ਮੰਨਣਾ ਹੈ ਕਿ ਧਰਤੀ ਦੀ ਚੁੰਬਕੀ ਸ਼ਕਤੀ ਹੌਲੀ-ਹੌਲੀ ਘਟ ਰਹੀ ਹੈ ਜਿਸ ਨੂੰ ਖ਼ਤਮ ਹੋਣ ਤੱਕ ਅਰਬਾਂ ਸਾਲ ਲੱਗਣਗੇ। ਚੁੰਬਕ ਦੀ ਵਰਤੋਂ ਪੁਰਾਣੇ ਸਮਿਆਂ ਵਿੱਚ ਇਮਾਰਤਸਾਜ਼ੀ ਲਈ ਵੀ ਕੀਤੀ ਜਾਂਦੀ ਰਹੀ ਹੈ ਪਰ ਸਾਡੇ ਭੋਲੇ ਭਾਲੇ ਲੋਕ ਅੰਧ ਵਿਸ਼ਵਾਸਾਂ ਦਾ

ਬਾਕੀ ਸਫ਼ਾ 47 'ਤੇ





# ਪੁੱਛਾਂ ਵਾਲੇ ਦੀ ਲਿਖ਼ਤੀ ਮੁਆਫ਼ੀ

ਸੁਖਵਿੰਦਰ ਮਾਛੀਵਾੜਾ

ਵਿਗਿਆਨ ਦੀ ਅਥਾਹ ਤਰੱਕੀ ਦੇ ਬਾਵਜੂਦ ਵੀ ਅਗਿਆਨਤਾ ਹਨੇਰਾ ਮੌਜੂਦ ਹੈ। ਜਿਸ ਵਿੱਚ ਰਹਿੰਦਿਆਂ ਭੋਲੇ ਭਾਲੇ ਲੋਕ ਅਖ਼ੌਤੀ ਬਾਬਿਆਂ ਨੂੰ ਆਪਣੀ ਲੁੱਟ ਕਰਵਾ ਰਹੇ ਹਨ। ਜਦ ਕਦੀਂ ਇਨ੍ਹਾਂ 'ਸਿਆਣਿਆਂ' ਦਾ ਵਾਹ ਤਰਕਸ਼ੀਲਾਂ ਨਾਲ ਪੈਂਦਾ ਹੈ ਤਾਂ ਹੱਥ ਖੜ੍ਹੇ ਕਰਨ ਤੋਂ ਬਿਨਾਂ ਉਨ੍ਹਾਂ ਪਾਸ ਕੋਈ ਚਾਰਾ ਨਹੀਂ ਹੁੰਦਾ। ਅਜਿਹੀ ਹੀ ਇੱਕ ਘਟਨਾ ਪਿੰਡ ਝੋਰੜ ਵਿਖੇ ਵਾਪਰੀ। ਸਿਮਰਜੀਤ ਸਿੰਘ ਨਿਵਾਸੀ ਝੋਰੜ ਨੇ ਤਰਕਸ਼ੀਲਾਂ ਨੂੰ ਕੀਤੀ ਲਿਖਤੀ ਸ਼ਿਕਾਇਤ ਵਿੱਚ ਦੱਸਿਆ ਕਿ ਉਨ੍ਹਾਂ ਦੇ ਪਿੰਡ ਮੁਖਤਿਆਰ ਸਿੰਘ ਉਰਫ ਮੁਖਾ ਬਾਬਾ ਪੁੱਛਾਂ ਦੇਣ ਦਾ ਕੰਮ ਕਰਦਾ ਹੈ। ਉਸਨੇ ਇੱਕ ਯੂ.ਪੀ. ਦੇ ਇੱਕ ਭਈਏ ਪਾਸੋਂ ਉਸ ਦੇ ਮਸਲੇ ਦੇ ਹੱਲ ਲਈ ਉਸ ਦੇ ਖੇਤ ਵਿੱਚ 4 ਦਿਨ ਦੇ ਬੱਕਰੀ ਦੇ ਮੇਮਣੇ ਦੀ ਬਲੀ ਦਿੱਤੀ। ਉਸ ਬਿਨਾ ਸਿਰ ਦੇ ਮੇਮਣੇ ਨੂੰ ਤਾਂ ਅਸੀਂ ਚੁੱਕ ਕੇ ਨਹਿਰ ਵਿੱਚ ਸੁੱਟ ਦਿੱਤਾ ਪਰ ਜੇਕਰ ਕਿਸੇ ਦਿਨ ਉਸ ਨੇ ਕਿਸੇ ਬੱਚੇ ਦੀ ਬਲੀ ਦੇ ਦਿੱਤੀ ਤਾਂ ਕੀ ਹੋਵੇਗਾ। ਤਰਕਸ਼ੀਲਾਂ ਦੀ ਟੀਮ ਜਿਸ ਵਿੱਚ ਬਿੰਦਰ ਖ਼ਿਓਵਾਲੀ, ਮਾਸਟਰ ਕੁਲਵਿੰਦਰ ਸਿੰਘ, ਰਮੇਸ਼ ਅਰਨੀਵਾਲਾ ਅਤੇ ਵਿਜੇ ਕੁਮਾਰ ਸ਼ਾਮਲ ਸਨ ਨੇ ਮੁਖੇ ਬਾਬੇ ਦੀ ਢਾਣੀ ਜਾ ਕੇ ਬਾਬੇ ਨਾਲ ਗੱਲਬਾਤ ਕੀਤੀ ਤਾਂ ਬਾਬਾ ਤਰਕਸ਼ੀਲਾਂ ਦੀ ਟੀਮ ਅੱਗੇ ਗੋਡੇ ਟੇਕ ਗਿਆ ਅਤੇ ਤਰਕਸ਼ੀਲਾਂ ਨੂੰ ਲਿਖਤੀ ਮੁਆਫੀਨਾਮਾ ਦਿੰਦਿਆਂ ਭਰੋਸਾ ਦਿੱਤਾ ਕਿ ਉਹ ਭਵਿੱਖ ਵਿੱਚ ਲੋਕਾਂ ਨੂੰ ਗੁੰਮਰਾਹ ਕਰਨ ਦੇ ਕੰਮ ਤੋਂ ਤੋਬਾ ਕਰਦਾ ਹੈ ਅਤੇ ਅੱਜ ਤੋਂ ਹੀ ਆਪਣੀ ਦੁਕਾਨਦਾਰੀ ਬੰਦ ਕਰਦਾ ਹੈ।

**ਜੋਤਿਸ਼ੀਆਂ ਨੇ ਹੱਥ ਖੜ੍ਹੇ ਕੀਤੇ :** ਪਿਛਲੇ ਦਿਨੀਂ ਸਮਰਾਲਾ ਸ਼ਹਿਰ ਵਿਖੇ ਦੋ ਜੋਤਿਸ਼ੀਆਂ ਨੇ ਆਪਣੀਆਂ ਦੁਕਾਨਾਂ ਖ਼ੋਲ੍ਹ ਕੇ ਇਸ਼ਤਿਹਾਰਬਾਜ਼ੀ ਸ਼ੁਰੂ ਕਰ ਦਿੱਤੀ। ਜਿਨ੍ਹਾਂ ਵਿੱਚ ਬਿਨਾਂ ਪੁੱਛੇ ਦਿਲ ਦਾ ਹਾਲ ਦੱਸਣ ਵਾਲੇ ਪੰਡਿਤ ਸੀ.ਐੱਲ. ਸ਼ਾਸਤਰੀ ਨੇ ਸਮਰਾਟ ਜੋਤਿਸ਼ ਕੇਂਦਰ ਅਤੇ ਜੰਤਰ ਮੰਤਰ ਤੇ ਕਾਲੇ ਇਲਮ ਦੇ ਮਾਹਿਰ ਮਨੋਜ ਕੁਮਾਰ ਸ਼ਾਸਤਰੀ ਨੇ ਸ਼ਿਵ ਜੋਤਿਸ਼ ਕੇਂਦਰ ਖ਼ੋਲ੍ਹ ਕੇ ਭੋਲੀ ਭਾਲੀ ਜਨਤਾ ਨੂੰ ਆਪਣੇ ਜਾਲ 'ਚ ਫਸਾਉਣ ਦੇ ਯਤਨ ਸ਼ੁਰੂ ਕਰ ਦਿੱਤੇ। ਸੁਸਾਇਟੀ ਦੀ ਮਾਛੀਵਾੜਾ ਇਕਾਈ ਨੂੰ ਸੂਚਨਾ ਮਿਲਣ ਤੇ ਇਨ੍ਹਾਂ ਜੋਤਿਸ਼ੀਆਂ ਦੇ ਗ਼ੈਰ ਕਾਨੂੰਨੀ ਇਸ਼ਤਿਹਾਰਾਂ ਨੂੰ ਲੈ ਕੇ ਪੁਲਿਸ ਤੇ ਸਿਵਲ ਸਰਜਨ ਲੁਧਿਆਣਾ ਨੂੰ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਤੇ 1954 ਦੇ ਮੈਜਿਕ ਰੈਮਿਡੀਜ਼ ਐਕਟ ਤਹਿਤ ਕਾਨੂੰਨੀ ਕਾਰਵਾਈ ਕਰਨ ਲਈ ਦਰਖ਼ਾਸਤਾਂ ਦਿੱਤੀਆਂ। ਆਪਣੇ ਖਿਲਾਫ਼ ਕਾਰਵਾਈ ਦੇ ਡਰੋਂ ਪੰਡਿਤ ਸੀ.ਐੱਲ. ਸ਼ਾਸਤਰੀ ਤਾਂ ਆਪਣੀ ਦੁਕਾਨ ਬੰਦ ਕਰਕੇ ਰਫੂ ਚੱਕਰ ਹੋ ਗਿਆ ਤੇ ਦੂਸਰੇ ਸ਼ਾਸਤਰੀ ਮਨੋਜ ਕੁਮਾਰ ਨੇ ਪਤਵੰਤੇ ਵਿਅਕਤੀਆਂ ਦੀ ਹਾਜ਼ਰੀ ਵਿੱਚ ਸੁਸਾਇਟੀ ਦੀ ਮਾਛੀਵਾੜਾ ਇਕਾਈ ਕੋਲ ਤੋਬਾ ਕਰਦਿਆਂ ਹਲਫ਼ੀਆ ਬਿਆਨ ਰਾਹੀਂ ਆਪਣੀ ਗ਼ਲਤੀ ਮੰਨੀ ਤੇ ਅੱਗੇ ਤੋਂ ਅਜਿਹਾ ਧੰਦਾ ਨਾ ਕਰਨ ਦਾ ਵਾਅਦਾ ਕੀਤਾ। ਕੁਝ ਦਿਨਾਂ ਬਾਅਦ ਹੀ ਰਾਜਸਥਾਨ ਦਾ ਰਹਿਣ ਵਾਲਾ ਪੰਡਿਤ ਵਿਕਾਸ ਸ਼ਰਮ੍ਹਾ ਮਹਾਂ ਕਾਲੀ ਜੋਤਿਸ਼ ਕੇਂਦਰ ਖ਼ੋਲ੍ਹ ਕੇ ਸਿਵਲ ਹਸਪਤਾਲ ਦੇ ਸਾਹਮਣੇ ਵਾਲੀ ਗਲੀ 'ਚ ਆ ਬੈਠਾ। ਸੁਸਾਇਟੀ ਵੱਲੋਂ ਆਪਣੀ ਕਾਰਵਾਈ ਕਰਨ ਤੇ ਇਹ ਜੋਤਿਸ਼ੀ ਵੀ ਗੋਡੇ ਤੇ ਟੇਕ ਗਿਆ। ਇਸ ਸਰਗਰਮੀਂ ਨੂੰ ਨੇਪਰੇ ਚਾੜ੍ਹਨ ਵਿੱਚ ਸੁਸਾਇਟੀ ਦੇ ਜਥੇਬੰਦਕ ਮੁਖੀ ਸੁਖਵਿੰਦਰ ਸਿੰਘ, ਮਾ. ਬਖ਼ਸ਼ੀ ਰਾਮ, ਕੁਲਦੀਪ ਬੌਂਦਲੀ ਤੇ ਡਾ. ਹਰਿੰਦਰ ਪਿੰਕੀ ਨੇ ਅਹਿਮ ਭੂਮਿਕਾ ਨਿਭਾਈ।

## ਮੀਆਂ ਮਾਯੂਰ ਸ਼ਾਹ ਦੇ ਤਰਲੇ

ਜਗਰਾਓਂ ਕੇਬਲ ਟੀ.ਵੀ. ਤੇ ਹਰ ਦਸ ਮਿੰਟ ਬਾਅਦ ਇੱਕ ਅੰਧ ਵਿਸ਼ਵਾਸ ਫ਼ੈਲਾਊ ਇਸ਼ਤਿਹਾਰ ਆ ਰਿਹਾ ਸੀ ਕਿ ਰੋਣ ਨਾਲ ਨਹੀਂ ਮਿਲਣ ਨਾਲ ਕਸ਼ਟ ਦੂਰ ਹੋਣਗੇ। ਕੀਤਾ ਕਰਾਇਆ, ਵਿਦੇਸ਼ ਯਾਤਰਾ, ਪ੍ਰੇਮ ਵਿਆਹ, ਕੋਰਟ-ਕਚਿਹਰੀਆਂ ਦੇ ਝਗੜੇ, ਵਸ਼ੀਕਰਨ ਦੇ ਮਾਹਿਰ ਮੀਆਂ ਮਾਯੂਰ ਸ਼ਾਹ ਜੀ ਆਪਣੇ ਕਾਲੇ ਇਲਮ ਨਾਲ ਮਿੰਟਾ-ਸਕਿੰਟਾਂ ਨਾਲ ਸਮੱਸਿਆ ਹੱਲ ਕਰਦੇ ਹਨ। ਇਲਾਕੇ ਦੇ ਵਿਗਿਆਨਕ ਸੋਚ ਵਾਲੇ ਵਿਅਕਤੀਆਂ ਨੇ ਸਾਨੂੰ ਇਸ ਇਸ਼ਤਿਹਾਰ ਸਬੰਧੀ ਕਾਰਵਾਈ ਕਰਨ ਲਈ ਆਖਿਆ। ਸੁਸਾਇਟੀ ਦੀ ਜਗਰਾਓਂ ਇਕਾਈ ਵੱਲੋਂ ਅਸੀਂ ਇੱਕ ਟੀਮ ਗਠਿਤ ਕਰਕੇ ਉਸ ਦੀ ਡਿਊਟੀ ਲਗਾਈ। ਟੀਮ ਦੇ ਮੈਂਬਰ ਪੂਰਨ ਕਾਉਂਕੇ, ਚਰਨਪ੍ਰੀਤ, ਡਾ. ਸਰਵਿੰਦਰਪਾਲ, ਜੀਤ ਪਾਲ, ਪਹਿਰੇਦਾਰ ਅਖ਼ਬਾਰ ਦੇ ਪੱਤਰਕਾਰ ਕੁਲਵਿੰਦਰ ਸਿੰਘ ਨੂੰ ਨਾਲ ਲੈ ਕੇ ਉਸ ਦੇ ਦਫ਼ਤਰ ਪਹੁੰਚੇ। ਪੁੱਛ ਗਿੱਛ ਤੇ ਬੈਠੀ ਲੜਕੀ ਨੇ 101 ਰੁਪਏ ਫੀਸ ਜਮ੍ਹਾ ਕਰਵਾਉਣ ਲਈ ਆਖਿਆ। ਜਦ ਅਸੀਂ ਕਿਹਾ ਕਿ ਅਸੀਂ ਤਰਕਸ਼ੀਲ ਸੁਸਾਇਟੀ ਵੱਲੋਂ ਆਏ ਹਾਂ ਤਾਂ ਉਸ ਨੇ ਸਾਨੂੰ ਅੱਗੇ ਜਾਣ ਦਿੱਤਾ।

ਮੀਆਂ ਸ਼ਾਹ ਦੇ ਕੈਬਿਨ ਵਿੱਚ ਮੱਧਮ ਜਿਹਾ ਚਾਨਣ ਸੀ ਤੇ ਚਾਰੇ ਪਾਸੇ ਪੀਰਾਂ ਫ਼ਕੀਰਾਂ ਦੀਆਂ ਤਸਵੀਰਾਂ ਸਜੀਆਂ ਹੋਈਆਂ ਸਨ। ਧਾਗੇ-ਤਵੀਤ ਤੇ ਨਗ਼ ਪੱਥਰਾਂ ਦੀ ਭਰਮਾਰ ਸੀ। ਅਸੀਂ ਉਸ ਨੂੰ ਆਪਣੇ ਆਉਣ ਦਾ ਮਕਸਦ ਦੱਸਿਆ ਤਾਂ ਉਹ ਪਹਿਲੇ ਹੱਲੇ ਹੀ ਮੰਨ ਗਿਆ ਤੇ ਕਹਿਣ ਲੱਗਾ ਕਿ ਮੇਰੇ ਕੋਲ ਕਿਸੇ ਕਿਸਮ ਦੀ ਗ਼ੈਬੀ ਸ਼ਕਤੀ ਤੇ ਕਾਲਾ ਇਲਮ ਨਹੀਂ ਹੈ। ਮੈਂ ਤਾਂ ਆਪਣਾ ਪੇਟ ਪਾਲਣ ਲਈ ਇਹ ਅੱਡਾ ਜਮਾਇਆ

ਹੈ। ਜਦ ਅਸੀਂ ਉਸ ਨੂੰ ਇਹ ਕਿਹਾ ਕਿ ਉਸ ਵੱਲੋਂ ਕੇਬਲ ਟੀ.ਵੀ. ਉੱਪਰ ਕੀਤੀ ਜਾ ਰਹੀ ਇਸ਼ਤਿਹਾਰਬਾਜ਼ੀ ਤੇ ਅਖ਼ਬਾਰਾਂ ਵਿੱਚ ਛਾਪ ਕੇ ਵੰਡੇ ਜਾ ਰਹੇ ਪੈਂਫ਼ਲਿਟ ਮੈਜਿਕ ਰੈਮਿਡੀਜ਼ ਐਕਟ ਅਨੁਸਾਰ ਗੈਰ ਕਾਨੂੰਨੀ ਹਨ। ਅਸੀਂ ਤੇਰੇ ਖਿਲਾਫ਼ ਕਾਨੂੰਨੀ ਕਾਰਵਾਈ ਕਰਾਂਗੇ। ਇਹ ਸੁਣ ਕੇ ਉਹ ਤਰਲੇ ਲੈਣ ਲੱਗਾ ਤੇ ਉਸੇ ਦਿਨ ਆਪਣਾ ਬੋਰੀਆ ਬਿਸਤਰਾ ਗੋਲ ਕਰਕੇ ਚਲਦਾ ਬਣਿਆ।

ਚਰਨਪ੍ਰੀਤ ਸਿੰਘ ਜਗਰਾਓਂ

## ਤਾਂਤਰਿਕ ਰਫ਼ੂ ਚੱਕਰ

ਸੁਨਾਮ ਦੇ ਸਰਾਫ਼ਾ ਬਜ਼ਾਰ ਵਿੱਚ ਮੀਆਂ ਨਵਾਬ ਖਾਨ ਨਾਂ ਦੇ ਤਾਂਤਰਿਕ ਨੇ ਆਪਣਾ ਟਿਕਾਣਾ ਬਣਾਇਆ ਹੋਇਆ ਸੀ ਜਿੱਥੇ ਬੈਠ ਕੇ ਉਹ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਰਾਹੀਂ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਣ ਦੀ ਤਾਕ ਵਿੱਚ ਸੀ। ਉਸ ਵੱਲੋਂ ਛਾਪ ਕੇ ਵੰਡੇ ਗਏ ਇਸ਼ਤਿਹਾਰਾਂ ਵਿੱਚ ਲੋਕਾਂ ਦੇ ਕਾਰੋਬਾਰ ਚਲਾਉਣ, ਘਰਾਂ ਦੇ ਕਲੇਸ਼ ਮਿਟਾਉਣ, ਜਾਦੂ-ਟੂਣਾ ਤੇ ਭੂਤ-ਪ੍ਰੇਤ ਦੇ ਅਸਰ ਖ਼ਤਮ ਕਰਨ ਦਾ ਦਾਅਵਾ ਕੀਤਾ ਗਿਆ ਸੀ। ਸੁਸਾਇਟੀ ਦੀ ਸਥਾਨਕ ਇਕਾਈ ਨੇ ਤਾਂਤਰਿਕ ਦੀ ਇਸ ਕਾਰਵਾਈ ਦਾ ਨੋਟਿਸ ਲੈਂਦਿਆਂ ਥਾਣਾ ਸਿਟੀ ਇੰਚਾਰਜ ਸ਼੍ਰੀ ਦਵਿੰਦਰ ਅਤਰੀ ਨੂੰ ਮਿਲ ਕੇ ਉਸ ਦੇ ਖਿਲਾਫ਼ ਮੈਜਿਕ ਰੈਮਿਡੀਜ਼ ਐਕਟ ਰਾਹੀਂ ਕਾਰਵਾਈ ਦੀ ਮੰਗ ਕੀਤੀ। ਵਫ਼ਦ ਵਿੱਚ ਗਏ ਤਰਕਸ਼ੀਲ ਆਗੂ ਪਦਮ ਕੁਮਾਰ, ਹਰਿੰਦਰ ਲਾਲੀ, ਰਾਜਿੰਦਰ ਕੁਮਾਰ, ਗੁਰਮੇਲ ਬਖਸ਼ੀਵਾਲਾ, ਵਿਸ਼ਵਕਾਂਤ, ਸੰਜੀਵ ਕੁਮਾਰ, ਹਰਕੰਵਲ ਤਰਕ, ਅਨਿਲ ਕੁਮਾਰ, ਪ੍ਰੇਮ ਸਰੂਪ ਆਦਿ ਨੇ ਥਾਣਾ ਸਿਟੀ ਦੇ ਮੁਖੀ ਨੂੰ ਮੰਗ ਪੱਤਰ ਸੌਂਪਿਆ ਤੇ ਤਾਂਤਰਿਕ ਦੇ ਖਿਲਾਫ਼ 1956 ਦੇ ਰੈਮਿਡੀਜ਼ ਐਕਟ ਅਨੁਸਾਰ ਕਾਰਵਾਈ ਦੀ ਮੰਗ ਕੀਤੀ। ਇਸ ਤੋਂ ਪਹਿਲਾਂ ਕਿ ਪੁਲਿਸ ਉਸ ਖਿਲਾਫ਼ ਕੋਈ ਕਾਰਵਾਈ ਕਰਦੀ ਉਹ ਤਾਂਤਰਿਕ ਸੁਸਾਇਟੀ ਦੇ ਦਫ਼ਤਰ ਵਿੱਚ ਐਡਵੋਕੇਟ ਹਰਿੰਦਰ ਲਾਲੀ ਤੇ ਬਲਦੇਵ ਕ੍ਰਿਸ਼ਨ ਧਰਮਗੜ੍ਹ ਕੋਲ ਜਾ ਪਹੁੰਚਿਆ ਜਿਨ੍ਹਾਂ ਉਸ ਨੂੰ ਇਹ ਗੈਰ ਕਾਨੂੰਨੀ ਧੰਦਾ ਬੰਦ ਕਰਨ ਲਈ ਆਖਿਆ ਤੇ ਸੁਸਾਇਟੀ ਦੇ ਪੰਜ ਲੱਖ ਦੇ ਚੈਲਿੰਜ ਬਾਰੇ ਦੱਸਿਆ। ਤਾਂਤਰਿਕ ਤਿੰਨ ਦਿਨਾਂ ਦੇ ਵਿੱਚ-ਵਿੱਚ ਹੀ ਚਲਦਾ ਬਣਿਆ।

ਹਰਿੰਦਰ ਲਾਲੀ ਐਡਵੋਕੇਟ, ਸੁਨਾਮ

---

ਸ.ਫਾ 34 ਦੀ ਬਾਕੀ

ਜਾਂ ਵੱਡੀ ਭੈਣ ਆਦਿ) ਨਾਲ ਸਲਾਹ ਮਸ਼ਵਰਾ ਤੇ ਮਦਦ ਲੈ ਸਕਦੇ ਹੋ। ਬੇਸ਼ੱਕ ਵਿਆਹੇ ਬੱਚਿਆਂ ਨਾਲ ਸਾਂਝੇ ਪਰਿਵਾਰ ਵਿੱਚ ਰਹਿਣਾ ਆਪਣੀ ਭਾਰਤੀਆਂ ਦੀ ਪਰੰਪਰਾ ਹੈ ਤੇ ਜ਼ਿਆਦਾਤਰ ਘਰਾਂ ਵਿੱਚ ਇਹ ਇੱਕ ਸਫ਼ਲ ਪਰਿਵਾਰਕ ਪੱਧਤੀ ਹੈ ਪਰ ਇਹ ਜ਼ਰੂਰੀ ਨਹੀਂ ਕਿ ਹਰ ਇੱਕ ਘਰ ਵਿੱਚ ਸਾਂਝਾ ਪਰਿਵਾਰ ਸਫ਼ਲਤਾ ਨਾਲ ਲਗਾਤਾਰ ਰਹਿ ਸਕਦਾ ਹੋਵੇ। ਸਗੋਂ ਅੱਜ ਕੱਲ੍ਹ ਦੇ ਮਾਹੌਲ ਅਨੁਸਾਰ ਮਾਪਿਆਂ ਨੂੰ ਸ਼ੁਰੂ ਵਿੱਚ ਹੀ ਚਾਹੀਦਾ ਹੈ ਕਿ ਬੱਚਿਆਂ ਦੇ ਵਿਆਹ ਉਦੋਂ ਹੀ ਕਰਨ ਜਦੋਂ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਕੇ ਆਤਮ ਨਿਰਭਰਤਾ ਨਾਲ ਜੀਵਨ ਬਤੀਤ ਕਰ ਸਕਣ। ਨਵ ਵਿਆਹੇ ਬੱਚਿਆਂ ਨੂੰ ਅਲੱਗ ਕਮਰਾ ਜਾਂ ਰਿਹਾਇਸ਼ ਦੇਣ ਤੇ ਘਰ ਦੇ ਅੰਦਰ ਆਜ਼ਾਦੀ ਤੇ ਖੁੱਲ੍ਹ-ਦਿਲਾ ਮਾਹੌਲ ਦੇਣ। ਕਾਫ਼ੀ ਸਹੁਰੇ ਨੂੰਹਾਂ ਨੂੰ ਪੇਕੇ ਜਾਣ ਤੋਂ ਵੀ ਵਰਜਦੇ ਹਨ। ਜੇਕਰ ਮਾਪੇ ਨੂੰਹਾਂ ਨੂੰ ਆਪਣੀਆਂ ਧੀਆਂ ਵਾਂਗ ਬਣਾ ਕੇ ਰੱਖਣ ਤੇ ਨੂੰਹਾਂ ਸਹੁਰਿਆਂ ਨੂੰ ਮਾਂ ਬਾਪ ਵਾਂਗ ਸਮਝਣ ਤਾਂ ਜ਼ਿੰਦਗੀ ਬਹੁਤ ਖ਼ੁਸ਼ ਗਵਾਰ ਹੋ ਸਕਦੀ ਹੈ। ਇਸ ਤੋਂ ਬਿਨਾਂ ਕਈ ਵਾਰ ਗੰਭੀਰ ਮਨੋਰੋਗ ਵੀ ਸ਼ੁਰੂ-ਸ਼ੁਰੂ ਵਿੱਚ ਸਪੱਸ਼ਟ ਜ਼ਾਹਿਰ ਨਹੀਂ ਹੁੰਦੇ ਤੇ ਸੁਭਾਅ ਦੀ ਤਬਦੀਲੀ ਹੌਲੀ ਹੌਲੀ ਵਧਦੀ ਜਾਂਦੀ ਹੈ। ਜੇਕਰ ਤੁਹਾਡੇ ਘਰ ਦਾ ਮਸਲਾ ਆਪਣੇ ਪੱਧਰ ਤੇ ਹੱਲ ਨਹੀਂ ਹੁੰਦਾ ਤਾਂ ਕਿਸੇ ਮਨੋਰੋਗ ਮਾਹਿਰ ਦੀ ਸਲਾਹ ਨਾਲ ਇਲਾਜ ਵੀ ਕਰਵਾਇਆ ਜਾ ਸਕਦਾ ਹੈ।

ਐਸੋਸੀਏਟ ਪ੍ਰੋਫ਼ੈਸਰ ਸਾਈਕੈਟਰੀ, ਰਾਜਿੰਦਰਾ ਹਸਪਤਾਲ ਪਟਿਆਲਾ

---

ਸ.ਫਾ 42 ਦੀ ਬਾਕੀ

ਬੀਮਾਰ ਮਾਨਸਿਕਤਾ ਵਾਲੇ ਲੋਕ ਆਪਣੇ ਜੀਵਨ 'ਚ ਸੁਖ਼ ਦੀ ਇੱਛਾ ਲਈ ਸੁੱਖਣਾ ਸੁਖਦੇ ਹਨ ਤੇ ਧਾਰਮਿਕ ਸਥਾਨਾਂ ਤੇ ਭਟਕਦੇ ਹਨ ਪ੍ਰੰਤੂ ਦੁੱਖ਼ ਫਿਰ ਵੀ ਉਨ੍ਹਾਂ ਦੀ ਜ਼ਿੰਦਗੀ 'ਚ ਦਸਤਕ ਦੇ ਜਾਂਦੇ ਹਨ। ਸ਼ੁਭ ਜਾਂ ਅਸ਼ੁਭ ਸਾਡੀ ਜ਼ਿੰਦਗੀ ਨੂੰ ਪ੍ਰਭਾਵਿਤ ਨਹੀਂ ਕਰਦੇ ਬਲਕਿ ਸਾਡੇ ਕਾਰਜ ਤੇ ਜ਼ਿੰਦਗੀ ਪ੍ਰਤੀ ਪਹੁੰਚ ਹੀ ਜੀਵਨ ਦਾ ਮਾਰਗ ਤੈਅ ਕਰਦੀ ਹੈ। ਦਿਨ ਵਿੱਚ ਅਸੀਂ ਨੇਕ ਕਾਰਜ ਕਰਕੇ ਉਸ ਨੂੰ 'ਸ਼ੁਭ' ਸਾਬਤ ਕਰ ਸਕਦੇ ਹਾਂ ਤੇ ਠੱਗੀ, ਚੋਰੀ, ਬੇਈਮਾਨੀ ਨਾਲ 'ਅਸ਼ੁਭ'। ਹੁਣ ਵੇਖਣਾ ਇਹ ਹੈ ਕਿ ਅਸੀਂ ਆਪਣੀ ਜ਼ਿੰਦਗੀ ਦੇ ਦਿਨਾਂ ਨੂੰ ਕਿਸ ਦੇ 'ਲੇਖੇ' ਲਾਉਂਦੇ ਹਾਂ। ਜੇਕਰ ਜ਼ਿੰਦਗੀ ਪ੍ਰਤੀ ਠੀਕ ਪਹੁੰਚ ਅਪਣਾ ਕੇ ਅਸੀਂ ਆਪਣੀ ਜ਼ਿੰਦਗੀ ਦੇ ਦਿਨਾਂ ਨੂੰ ਸਫ਼ਲਤਾ,ਚੰਗੇਰੇ ਭਵਿੱਖ ਤੇ ਲੋਕਾਈ ਦੇ ਭਲੇ ਲਈ ਲਈ ਵਰਤੀਏ ਤਾਂ ਨਿਸ਼ਚੇ ਹੀ ਚੰਗੇ ਨਤੀਜੇ ਸਾਹਮਣੇ ਆਉਣਗੇ। ਦਿਨਾਂ ਨੇ ਬੀਤਦੇ ਜਾਣਾ ਹੈ ਤੇ ਇੱਕ ਦਿਨ ਜ਼ਿੰਦਗੀ ਵੀ ਬੀਤ ਜਾਏਗੀ ਇਸ ਲਈ ਲਾਜ਼ਮੀ ਹੈ ਕਿ ਅਸੀਂ ਦਿਨਾਂ ਦੀ ਅਹਿਮੀਅਤ ਨੂੰ ਸਮਝਦਿਆਂ ਨਵੀਆਂ ਪੈੜਾਂ ਕਰਨ ਦਾ ਅਹਿਦ ਕਰੀਏ।

### ਸ਼ਰਧਾ ਦਾ ਫ਼ਲ

ਝਿੜੀ ਵਾਲੇ ਬਾਬੇ ਦੇ ਡੇਰੇ ਤੋਂ ਆਪਣੀ ਝੋਲੀ 'ਚ ਖ਼ੈਰ ਪੁਆਉਣ ਗਈ ਬਸੰਤ ਕੌਰ ਉਸ ਦੀ ਹਵਸ ਦਾ ਪ੍ਰਸ਼ਾਦ ਲੈ ਕੇ ਘਰ ਪਰਤੀ।

* ਚਰਨਜੀਤ



# ਆਓ ਜਾਦੂ ਸਿੱਖੀਏ

ਸੁਖਦੇਵ ਮਲੂਕਪੁਰੀ

➢ **ਹਵਾ ਵਿੱਚ ਲਹਿਰਾਉਂਦਾ ਧਾਗਾ :**

**ਸਮਾਨ** : ਗੀਲ੍ਹ ਦਾ ਧਾਗਾ, ਮਾਚਿਸ, ਚੁੰਬਕ, ਬਕਸੂਆ ਤੇ ਧਾਗਾ ਬੰਨ੍ਹਣ ਵਾਸਤੇ ਕੋਈ ਵਜ਼ਨਦਾਰ ਚੀਜ਼।

ਬੱਚਿਓ! ਤੁਹਾਨੂੰ ਪ੍ਰਸਿੱਧ ਭਾਰਤੀ ਰੋਪ ਟ੍ਰਿਕ ਬਾਰੇ ਤਾਂ ਪਤਾ ਹੀ ਹੋਵੇਗਾ। ਇੱਥੇ ਅਸੀਂ ਤੁਹਾਨੂੰ ਉਸ ਦਾ ਇੱਕ ਛੋਟਾ ਜਿਹਾ ਰੂਪ ਸਿਖਾਉਣ ਜਾ ਰਹੇ ਹਾਂ। ਕੱਪੜੇ ਸਿਉਣ ਵਾਲੀ ਗੀਲ੍ਹ ਦਾ ਇੱਕ ਫ਼ੁੱਟ ਲੰਬਾ ਧਾਗਾ ਲਓ। ਉਸ ਦਾ ਇੱਕ ਸਿਰਾ ਮੇਜ਼ ਉੱਤੇ ਰੱਖੀ ਕਿਸੇ ਭਾਰੀ ਵਸਤੂ ਨਾਲ ਬੰਨ੍ਹ ਦਿਓ ਤੇ ਦੂਸਰੇ ਸਿਰੇ ਨਾਲ ਇੱਕ ਬਕਸੂਆ ਬੰਨ੍ਹ ਦਿਓ। ਕਿਸੇ ਦਰਸ਼ਕ ਤੋਂ ਮਾਚਿਸ ਦੀ ਡੱਬੀ ਲੈ ਕੇ ਵਿਖਾਏ ਗਏ ਚਿੱਤਰ ਅਨੁਸਾਰ ਬਕਸੂਏ ਦੇ ਨੇੜੇ ਲੈ ਜਾਓ। ਬਕਸੂਆ ਧਾਗੇ ਸਮੇਤ ਹਵਾ ਵਿੱਚ ਉੱਡਣ ਲੱਗੇਗਾ। ਇਹ ਵੇਖ ਕੇ ਦਰਸ਼ਕ ਹੈਰਾਨ ਹੋਣਗੇ।

**ਭੇਦ** : ਇਸ ਖੇਲ੍ਹ ਵਿੱਚ ਦਰਸ਼ਕਾਂ 'ਚ ਤੁਹਾਡਾ ਆਪਣਾ ਸਹਾਇਕ ਹੋਣਾ ਜ਼ਰੂਰੀ ਹੈ। ਜਾਦੂ ਵਿਖਾਉਣ ਤੋਂ ਪਹਿਲਾਂ ਇੱਕ ਮਾਚਿਸ ਵਿੱਚ ਚੁੰਬਕ ਪਾ ਕੇ ਆਪਣੇ ਉਸ ਸਾਥੀ ਨੂੰ ਫੜਾ ਦਿਓ। ਜਦ ਤੁਸੀਂ ਦਰਸ਼ਕਾਂ ਤੋਂ ਮਾਚਿਸ ਦੀ ਮੰਗ ਕਰੋਗੇ ਤਾਂ ਤੁਹਾਡਾ ਉਹ ਸਹਾਇਕ ਚੁੰਬਕ ਵਾਲੀ ਡੱਬੀ ਦੇ ਦੇਵੇਗਾ। ਜਦੋਂ ਤੁਸੀਂ ਉਸ ਡੱਬੀ ਨੂੰ ਬਕਸੂਏ ਕੋਲ ਲੈ ਕੇ ਜਾਓਗੇ ਤਾਂ ਲੋਹੇ ਦਾ ਹੋਣ ਕਾਰਣ ਬਕਸੂਆ ਚੁੰਬਕ ਵਾਲੀ ਡੱਬੀ ਵੱਲ ਖਿੱਚਿਆ ਜਾਵੇਗਾ ਤੇ ਧਾਗੇ ਸਮੇਤ ਹਵਾ ਵਿੱਚ ਲਹਿਰਾਉਣ ਲੱਗੇਗਾ। ਦਰਸ਼ਕ ਇਹ ਨਹੀਂ ਜਾਣ ਪਾਉਣਗੇ ਕਿ ਮਾਚਿਸ ਵਿੱਚ ਚੁੰਬਕ ਹੈ ਕਿਉਂਕਿ ਮਾਚਿਸ ਤਾਂ ਸਭ ਦੇ ਸਾਹਮਣੇ ਇੱਕ ਦਰਸ਼ਕ ਕੋਲੋਂ ਹੀ ਲਈ ਗਈ ਹੈ।

➢ **ਤੈਰਦੀ ਤੀਲ੍ਹੀ :**

**ਸਮਾਨ** : ਗਲਾਸ, ਪਾਣੀ, ਮਾਚਿਸ ਤੇ ਪੱਗਪਿੰਨ

ਸਾਡੇ ਪਿੰਡ ਵਿੱਚ ਇੱਕ ਵਿਅਕਤੀ ਰਹਿੰਦਾ ਸੀ। ਲੋਕ ਉਸ ਨੂੰ ਠੱਗ ਆਖਦੇ ਸਨ ਕਿਉਂਕਿ ਉਹ ਆਪਣਾ ਤੋਰੀ ਫ਼ੁਲਕਾ ਚਲਾਉਣ ਲਈ ਛੋਟੇ-ਛੋਟੇ ਟ੍ਰਿਕ ਤੇ ਤਮਾਸ਼ੇ ਆਦਿ ਵਿਖਾ ਕੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਦਾ ਸੀ। ਇੱਕ ਵਾਰ ਸਕੂਲ ਦੇ ਕੁਝ ਵਿਦਿਆਰਥੀ ਉਸ ਕੋਲ ਚਲੇ ਗਏ ਤੇ ਉਸ ਤੋਂ ਆਪਣੀ ਪੜ੍ਹਾਈ ਬਾਰੇ ਪੁੱਛਣ ਲੱਗੇ। ਉਸ ਵਿਅਕਤੀ ਨੇ ਪਾਣੀ ਦਾ ਇੱਕ ਗਲਾਸ ਲਿਆ ਤੇ ਉਸ ਵਿੱਚ ਤੀਲ੍ਹੀ ਸੁੱਟ ਦਿੱਤੀ। ਤੀਲ੍ਹੀ ਪਾਣੀ ਉੱਪਰ ਤੈਰਨ ਲੱਗੀ। ਉਸ ਨੇ ਇੱਕ ਮੁੰਡੇ ਲਈ ਭਵਿੱਖ਼ਬਾਣੀ ਕੀਤੀ ਕਿ ਤੂੰ ਪਾਸ ਹੋ ਜਾਵੇਂਗਾ। ਦੂਸਰੇ ਲੜਕੇ ਦੇ ਪੁੱਛਣ ਤੇ ਉਸ ਨੇ ਇੱਕ ਹੋਰ ਤੀਲ੍ਹੀ ਮਾਚਿਸ ਵਿੱਚੋਂ ਕੱਢ ਕੇ ਪਾਣੀ ਵਿੱਚ ਸੁੱਟੀ ਤਾਂ ਉਹ ਪਾਣੀ ਵਿੱਚ ਸਿੱਧੀ (ਖੜ੍ਹੇ ਲੋਟ) ਤੈਰਨ ਲੱਗੀ। ਇਹ ਵੇਖ ਕੇ ਬੱਚੇ ਹੈਰਾਨ ਹੋ ਗਏ। ਉਸ ਵਿਅਕਤੀ ਨੇ ਭਵਿੱਖਬਾਣੀ ਕੀਤੀ ਕਿ ਤੂੰ ਕਲਾਸ ਵਿੱਚੋਂ ਫ਼ਸਟ ਆਵੇਂਗਾ। ਨਤੀਜੇ ਵਜੋਂ ਉਸ ਨੇ ਪੜ੍ਹਾਈ ਵੱਲ ਧਿਆਨ ਦੇਣਾ ਛੱਡ ਦਿੱਤਾ ਤੇ ਉਹ ਕਲਾਸ ਵਿੱਚੋਂ ਫ਼ੇਲ ਹੋ ਗਿਆ। ਹੁਣ ਆਪਾਂ ਵੇਖਣਾ ਇਹ ਹੈ ਕਿ ਤੀਲ੍ਹੀ ਪਾਣੀ ਦੇ ਗਲਾਸ ਵਿੱਚ ਖੜ੍ਹੇ ਲੋਟ ਕਿਵੇਂ ਤੈਰਨ ਲੱਗੀ।

**ਭੇਦ** : ਕੱਚ ਦਾ ਇੱਕ ਗਲਾਸ ਲੈ ਕੇ ਉਸ ਨੂੰ ਅੱਧਾ ਪਾਣੀ ਨਾਲ ਭਰੋ। ਮਾਚਿਸ ਦੀ ਇੱਕ ਤੀਲ੍ਹੀ ਲੈ ਕੇ ਉਸ ਵਿੱਚ ਪੱਗ ਪਿੰਨ ਜਾਂ ਆਲ ਪਿੰਨ ਤੀਲ੍ਹੀ ਦੇ ਸਿਰੇ ਤੇ ਚਿੱਤਰ ਵਿੱਚ ਵਿਖਾਏ ਅਨੁਸਾਰ ਗੱਡ ਦਿਓ। ਤੁਸੀਂ ਇਸ ਨੂੰ ਪਾਣੀ ਦੇ ਗਲਾਸ ਵਿੱਚ ਸੁੱਟੋਗੇ ਤਾਂ ਉਹ ਖੜ੍ਹੇ ਲੋਟ ਤੈਰਨ ਲੱਗੇਗੀ।

---

ਸ.ਫਾ 44 ਦੀ ਬਾਕੀ

ਸ਼ਿਕਾਰ ਹੋਣ ਕਰਕੇ ਇਸ ਨੂੰ ਚਮਤਕਾਰਾਂ ਤੋਂ ਵੱਧ ਹੋਰ ਕੁਝ ਨਹੀਂ ਸਮਝ ਸਕਦੇ। ਇਸ ਦੀ ਉਦਾਹਰਣ ਸੋਮਨਾਥ ਦੇ ਮੰਦਰ ਤੋਂ ਮਿਲਦੀ ਹੈ ਜਿਸ ਵਿੱਚ ਚੁੰਬਕੀ ਪਦਾਰਥ ਦੇ ਉੱਪਰ ਸੋਨਾ ਲਾ ਕੇ ਬਣੀ ਮੂਰਤੀ ਨੂੰ ਮੰਦਰ ਦੀਆਂ ਦੀਵਾਰਾਂ ਵਿੱਚ ਹੋਰ ਚੁੰਬਕਾਂ ਲਾ ਕੇ ਪੂਰੀ ਤਰ੍ਹਾਂ ਨਾਲ ਸਤੁੰਲਨ ਬਣਾ ਕੇ ਚੁੰਬਕੀ ਬਲ ਦੀ ਸਹਾਇਤਾ ਨਾਲ ਲਟਕਾਇਆ ਗਿਆ ਸੀ ਪਰ ਲੋਕ ਇਸ ਮੂਰਤੀ ਨੂੰ ਬਿਨਾਂ ਸਹਾਰੇ ਲਟਕਦਾ ਵੇਖ ਕੇ ਕ੍ਰਿਸ਼ਮਾ ਸਮਝਦੇ ਰਹੇ ਜਦਕਿ ਮਹਿਮੂਦ ਗਜ਼ਨਵੀ ਇਸ ਮੰਦਰ ਦਾ ਸੋਨਾ ਚਾਂਦੀ ਅਨੇਕਾਂ ਵਾਰ ਲੁੱਟਦਾ ਰਿਹਾ।

# ਤਰਕਸ਼ੀਲ ਸਰਗਰਮੀਆਂ

**ਇਕਾਈ ਰੋਪੜ : ਤਰਕਸ਼ੀਲ ਮੇਲਾ : ਬਲਰਾਮਪੁਰ :** ਇਸ ਇਕਾਈ ਵੱਲੋਂ ਪਿੰਡ ਦੀ ਪੰਚਾਇਤ ਦੇ ਸਹਿਯੋਗ ਨਾਲ 6 ਜੂਨ 08 ਨੂੰ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸ਼ੁਰੂਆਤ ਵਿੱਚ ਜਸਪਾਲ ਮਾਜਰੀ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਲੋਕ ਕਲਾ ਮੰਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਤ ਨਾਟਕ 'ਮੈਂ ਫਿਰ ਆਵਾਂਗਾ', 'ਦੇਵ ਪੁਰਸ਼ ਹਾਰ ਗਏ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਨਾਟਕ ਟੀਮ ਵੱਲੋਂ ਪੇਸ਼ ਕੀਤੀ ਗਈ ਕੋਰੀਓਗ੍ਰਾਫੀ 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਹੈ' ਨੇ ਦਰਸ਼ਕਾਂ ਨੂੰ ਝੰਜੋੜਿਆ। ਅਜੀਤ ਪ੍ਰਦੇਸੀ, ਅਸ਼ੋਕ ਜੇ.ਈ. ਤੇ ਪਵਨ ਰੱਤੋਂ ਆਦਿ ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਵਿਗਿਆਨਕ ਵਿਚਾਰਧਾਰਾ ਅਪਨਾਉਣ ਲਈ ਪ੍ਰੇਰਿਆ। ਹੋਰਨਾਂ ਤੋਂ ਇਲਾਵਾ ਇਸ ਮੇਲੇ ਵਿੱਚ ਖ਼ਮਿੰਦਰ ਸਿੰਘ ਸਿੰਘਪੁਰਾ, ਜਸਪਾਲ ਮਾਜਰੀ, ਮਾ.ਪ੍ਰੀਤਮ ਕੁਮਾਰ, ਚੰਨਣ ਸਰਸਾ ਨੰਗਲ, ਸੁਰਿੰਦਰ ਸ਼ੇਰਾਬਾਦ, ਰਾਜਿੰਦਰ ਮਾਲਵਾ, ਮੋਹਨ ਡੱਲਾ, ਜਗਦੀਪ ਲਾਲੀ, ਚਰਨ ਸਿੰਘ ਬੋਲਾ, ਹਰਵਿੰਦਰ ਸੁਖਰਾਮ ਪੁਰੀ ਆਦਿ ਤਰਕਸ਼ੀਲ ਆਗੂ ਤੇ ਵਰਕਰ ਹਾਜ਼ਰ ਸਨ। ਸਹਿਯੋਗੀ ਸੱਜਣਾਂ ਵਿੱਚ ਸਰਪੰਚ ਸੁਰਿੰਦਰ ਸਿੰਘ, ਸੂਬੇਦਾਰ ਸਵਰਨ ਸਿੰਘ, ਹਰਮੇਸ਼ ਸਿੰਘ, ਤਾਰਾ ਸਿੰਘ, ਸੇਵਾ ਸਿੰਘ, ਜਗਮੀਤ ਸਿੰਘ, ਧਨਵੀਰ ਸਿੰਘ, ਹਰਨੇਕ ਸਿੰਘ ਭੂਰਾ ਮੈਂਬਰ ਬਲਾਕ ਸੰਮਤੀ ਆਦਿ ਪਤਵੰਤੇ ਸ਼ਾਮਲ ਸਨ। ਮੇਲੇ ਦਾ ਸਮੁੱਚਾ ਪ੍ਰਬੰਧ ਪਿੰਡ ਦੇ ਸਰਪੰਚ ਸੁਰਿੰਦਰ ਸਿੰਘ ਆੜ੍ਹਤੀ ਨੇ ਕੀਤਾ ਜਦਕਿ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਅਜੀਤ ਪ੍ਰਦੇਸੀ ਨੇ ਨਿਭਾਈ। ਆਖਰ ਵਿੱਚ ਮੈਂਬਰ ਬਲਾਕ ਸੰਮਤੀ ਹਰਨੇਕ ਸਿੰਘ ਭੂਰਾ ਨੇ ਮੇਲੇ 'ਚ ਆਏ ਲੋਕਾਂ ਦਾ ਧੰਨਵਾਦ ਕੀਤਾ।

**ਸੈਮੀਨਾਰ : ਕੀ ਕਹਿੰਦਾ ਹੈ ਭਗਤ ਸਿੰਘ !**

ਇਸ ਇਕਾਈ ਵੱਲੋਂ 6 ਜੁਲਾਈ 08 ਨੂੰ ਰੋਪੜ ਦੇ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਵਿਖੇ 'ਕੀ ਕਹਿੰਦਾ ਹੈ ਭਗਤ ਸਿੰਘ!' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਮੁੱਖ ਬੁਲਾਰੇ ਵਜੋਂ ਪ੍ਰੋ. ਜਗਮੋਹਨ ਸਿੰਘ ਜੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਵਿਸ਼ਵੀਕਰਨ ਦੇ ਅਜੋਕੇ ਦੌਰ ਵਿੱਚ ਆ ਰਹੀਆਂ ਬੇਰੁਜ਼ਗਾਰੀ, ਮਹਿੰਗਾਈ, ਭ੍ਰਿਸ਼ਟਾਚਾਰ ਵਰਗੀਆਂ ਅਲਾਮਤਾਂ ਤੇ ਚਿੰਤਾ ਜ਼ਾਹਿਰ ਕਰਦਿਆਂ ਆਖਿਆ ਕਿ ਬਰਾਬਰੀ ਦੇ ਸਮਾਜ ਦੀ ਸਿਰਜਣਾ ਲਈ ਭਗਤ ਸਿੰਘ ਦੇ ਵਿਚਾਰਾਂ ਦੀ ਬਹੁਤ ਅਹਿਮੀਅਤ ਹੈ। ਉਨ੍ਹਾਂ ਕਿਹਾ ਕਿ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਅਮਲੀ ਰੂਪ ਵਿੱਚ ਲਾਗੂ ਕਰਨ ਨਾਲ ਹੀ ਦੇਸ਼ ਦਾ ਭਲਾ ਹੋ ਸਕਦਾ ਹੈ। ਲਗਭਗ 4 ਘੰਟੇ ਚੱਲੇ ਇਸ ਸੈਮੀਨਾਰ ਵਿੱਚ ਮਾ. ਪ੍ਰੀਤਮ ਕੁਮਾਰ ਨੇ ਕਵਿਤਾ ਤੇ ਜਸਪਾਲ ਮਾਜਰੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਸੁਸਾਇਟੀ ਵੱਲੋਂ ਪ੍ਰੋ. ਜਗਮੋਹਨ ਸਿੰਘ ਤੇ ਪ੍ਰਿੰਸੀਪਲ ਗੁਰਦੇਵ ਸਿੰਘ ਨੂੰ ਮੰਚ ਤੋਂ ਸਨਮਾਨਿਤ ਕੀਤਾ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਅਜੀਤ ਪ੍ਰਦੇਸੀ ਨੇ ਨਿਭਾਈ। ਸੈਮੀਨਾਰ ਵਿੱਚ ਨੰਗਲ, ਖਰੜ, ਮੋਹਾਲੀ, ਮੋਰਿੰਡਾ, ਸਰਹਿੰਦ ਤੇ ਮੰਡੀ ਗੋਬਿੰਦਗੜ੍ਹ ਇਕਾਈਆਂ ਦੇ ਤਰਕਸ਼ੀਲ ਵਰਕਰ ਅਤੇ ਆਗੂ ਹਾਜ਼ਰ ਸਨ।

**ਭੰਗਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ :** ਇਸ ਇਕਾਈ ਵੱਲੋਂ ਸਰਕਾਰੀ ਮਿਡਲ ਸਕੂਲ ਭੰਗਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਅਜੀਤ ਪ੍ਰਦੇਸੀ, ਪਵਨ ਰੱਤੋਂ, ਅਸ਼ੋਕ ਜੇ.ਈ. ਤੇ ਜਸਪਾਲ ਮਾਜਰੀ ਨੇ ਆਪਣੀਆਂ ਤਕਰੀਰਾਂ ਤੇ ਜਾਦੂ ਦੇ ਟ੍ਰਿੱਕਾਂ ਰਾਹੀਂ ਬੱਚਿਆਂ ਨੂੰ ਵਿਗਿਆਨਕ ਚੇਤਨਾ ਨਾਲ ਲੈੱਸ ਕੀਤਾ। ਉਨ੍ਹਾਂ ਕਿਹਾ ਕਿ ਅੱਜ ਦੇ ਸਮੇਂ ਵਿੱਚ ਜ਼ਿੰਦਗੀ ਦੀ ਖੁਸ਼ਹਾਲੀ ਲਈ ਤਰਕਸ਼ੀਲ ਵਿਚਾਰਾਂ ਨੂੰ ਅਪਨਾਉਣਾ ਬਹੁਤ ਜ਼ਰੂਰੀ ਹੈ। ਸਕੂਲ ਦੇ ਮੁੱਖ ਅਧਿਆਪਕ ਸੰਜੇ ਕੁਮਾਰ ਜੀ ਨੇ ਵਿਸ਼ੇਸ਼ ਸਹਿਯੋਗ ਦਿੱਤਾ।

**ਤਰਕਸ਼ੀਲ ਪ੍ਰੋਗਰਾਮ : ਸੈਂਫਲਪੁਰ :** 29 ਜੁਲਾਈ ਨੂੰ ਸਰਕਾਰੀ ਹਾਈ ਸਕੂਲ ਸੈਂਫਲਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਤਰਕਸ਼ੀਲਾਂ ਵੱਲੋਂ ਤਕਰੀਰਾਂ ਤੇ ਜਾਦੂ ਦੇ ਟ੍ਰਿੱਕਾਂ ਰਾਹੀਂ ਵਿਗਿਆਨਕ ਸੋਚ ਅਪਨਾਉਣ ਦਾ ਸੁਨੇਹਾ ਦਿੱਤਾ ਗਿਆ। ਪ੍ਰੋਗਰਾਮ ਦੀ ਸਫਲਤਾ ਲਈ ਅਜੀਤ ਪ੍ਰਦੇਸੀ, ਪਵਨ ਰੱਤੋਂ, ਅਸ਼ੋਕ ਜੇ.ਈ. ਤੇ ਜਸਪਾਲ ਮਾਜਰੀ ਨੇ ਭਰਵਾਂ ਸਹਿਯੋਗ ਦਿੱਤਾ।

**ਮਾ. ਪ੍ਰੀਤਮ ਕੁਮਾਰ ਰੋਪੜ**

**ਇਕਾਈ ਜਗਰਾਓਂ :**

**ਸੈਮੀਨਾਰ : ਸੈਕਸ ਅਤੇ ਮਨੋਰੋਗ :** ਇਸ ਇਕਾਈ ਵੱਲੋਂ 27 ਜੁਲਾਈ ਨੂੰ ਡਾਈਟ ਜਗਰਾਓਂ ਵਿਖੇ ਸਬੰਧਤ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਮੁੱਖ ਬੁਲਾਰੇ ਦੇ ਤੌਰ ਤੇ ਮਨੋਰੋਗ ਮਾਹਿਰ ਡਾ. ਕੁਲਵਿੰਦਰ ਸਿੰਘ ਨੇ ਸ਼ਮੂਲੀਅਤ ਕੀਤੀ। ਆਪਣੀ ਭਾਵ ਪੂਰਤ ਤਕਰੀਰ ਰਾਹੀਂ ਉਨ੍ਹਾਂ ਸੈਕਸ, ਜੀਵ ਸੰਤਾਨ ਉਤਪੱਤੀ ਤੇ ਸੈਕਸ ਸਬੰਧੀ ਪਾਏ ਜਾਂਦੇ ਭਰਮ ਭੁਲੇਖਿਆਂ ਬਾਰੇ ਭਾਵਪੂਰਤ ਜਾਣਕਾਰੀ ਦਿੱਤੀ। ਉਨ੍ਹਾਂ ਆਖਿਆ ਕਿ ਸੈਕਸ



ਨਾਲ ਜੁੜੀਆਂ ਸਭ ਸਮੱਸਿਆਵਾਂ ਦਾ ਹੱਲ ਹੈ। ਉਨ੍ਹਾਂ ਸਪਸ਼ਟ ਕੀਤਾ ਕਿ ਨਸ਼ੇ ਸੈਕਸ ਪ੍ਰਕ੍ਰਿਆ ਤੇ ਸਿਹਤ ਉੱਪਰ ਬੁਰਾ ਅਸਰ ਪਾਉਂਦੇ ਹਨ। ਸੈਮੀਨਾਰ ਦੇ ਦੂਸਰੇ ਸੈਸ਼ਨ ਵਿੱਚ ਹਾਜ਼ਰ ਸ੍ਰੋਤਿਆਂ ਵੱਲੋਂ ਆਪਣੇ ਸ਼ੰਕਿਆਂ ਦੀ ਨਵਿਰਤੀ ਲਈ ਸਵਾਲ ਪੁੱਛੇ ਗਏ। ਡਾ. ਕੁਲਵਿੰਦਰ ਸਿੰਘ ਨੇ ਪੁੱਛੇ ਗਏ ਸਵਾਲਾਂ ਦੇ ਵਿਸਥਾਰ ਨਾਲ ਜਵਾਬ ਦਿੱਤੇ। ਸੈਮੀਨਾਰ ਦੇ ਪ੍ਰਧਾਨਗੀ ਮੰਡਲ ਵਿੱਚ ਡਾ. ਸੁਰਜੀਤ ਦੌਧਰ, ਅਵਤਾਰ ਸਿੰਘ ਲੈਕਚਰਾਰ ਤੇ ਪ੍ਰਿੰਸੀਪਲ ਡਾਈਟ ਤੋਂ ਇਲਾਵਾ ਸਾਹਿਤ ਸਭਾ ਦੇ ਪ੍ਰਧਾਨ ਹਰਕੋਮਲ ਬਰਿਆਰ ਸ਼ਾਮਲ ਸਨ। ਹੋਰਨਾਂ ਤੋਂ ਇਲਾਵਾ ਸੈਮੀਨਾਰ ਵਿੱਚ ਮੋਗਾ ਜ਼ੋਨ ਤੋਂ ਮਲਕੀਤ ਜ਼ੀਰਾ, ਬਾਘਾ ਪੁਰਾਣਾ ਤੋਂ ਦਰਸ਼ਨ ਸਿੰਘ ਤੇ ਹੋਰ ਪਤਵੰਤੇ ਵੀ ਹਾਜ਼ਰ ਸਨ। ਸੈਮੀਨਾਰ ਦੌਰਾਨ ਆਪਣਾ ਸਰੀਰ ਮੈਡੀਕਲ ਖ਼ੋਜਾਂ ਲਈ ਭੇਂਟ ਕਰਨ ਦੀ ਵਸੀਅਤ ਕਰਨ ਵਾਲੇ ਮਾ. ਸਰਬਜੀਤ ਸਿੰਘ ਹੇਰਾਂ ਤੇ ਮੁੱਖ ਵਕਤਾ ਡਾ. ਕੁਲਵਿੰਦਰ ਸਿੰਘ ਦਾ ਸਨਮਾਨ ਕੀਤਾ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਪੂਰਨ ਕਾਉਂਕੇ ਨੇ ਬਾਖੂਬੀ ਨਿਭਾਈ ਜਦਕਿ ਸੈਮੀਨਾਰ ਦੀ ਸਫ਼ਲਤਾ ਲਈ ਆਏ ਸਰੋਤਿਆਂ ਲਈ ਧੰਨਵਾਦੀ ਸ਼ਬਦ ਸੁਰਜੀਤ ਦੌਧਰ ਨੇ ਕਹੇ।

**ਚਰਨਪ੍ਰੀਤ ਸਿੰਘ ਜਗਰਾਓਂ**

**ਇਕਾਈ ਫਗਵਾੜਾ : ਤਰਕਸ਼ੀਲ ਪ੍ਰੋਗਰਾਮ :** ਇਸ ਇਕਾਈ ਵੱਲੋਂ 19 ਜੁਲਾਈ ਨੂੰ ਇਤਿਹਾਸਕ ਪਿੰਡ ਦੁਸਾਂਝ ਕਲਾਂ ਦੇ ਦੋ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ। ਪ੍ਰਿੰਸੀਪਲ ਹਰੀਦੱਤ ਸ਼ਰਮਾ ਵੱਲੋਂ ਤਰਕਸ਼ੀਲਾਂ ਦੀ ਟੀਮ ਨੂੰ ਜੀ ਆਇਆਂ ਨੂੰ ਆਖਦਿਆਂ ਵਿਦਿਆਰਥੀਆਂ ਨੂੰ ਤਰਕਸ਼ੀਲਾਂ ਦੇ ਮਨੋਰਥ ਤੇ ਪ੍ਰੋਗਰਾਮ ਬਾਰੇ ਦੱਸਿਆ। ਫਗਵਾੜਾ ਇਕਾਈ ਦੇ ਆਗੂ ਸੁਰਿੰਦਰ ਪਾਲ ਪੱਦੀ ਨੇ ਜਾਦੂ ਦੇ ਹੈਰਾਨ ਕਰ ਦੇਣ ਵਾਲੇ ਖ਼ੇਲ ਵਿਖਾ ਕੇ ਵਿਦਿਅਰਥੀਆਂ ਦਾ ਮਨੋਰੰਜਨ ਕਰਨ ਦੇ ਨਾਲ-ਨਾਲ ਉਨ੍ਹਾਂ ਨੂੰ ਜੋਤਿਸ਼ੀਆਂ, ਤਾਂਤਰਿਕਾਂ, ਅਖ਼ੌਤੀ ਬਾਬਿਆਂ ਤੇ ਸਾਧ ਸਿਆਣਿਆਂ ਦੀ ਅਸਲੀਅਤ ਵੀ ਦੱਸੀ। ਇਸੇ ਪਿੰਡ ਦੇ ਗਰਲਜ਼ ਸੈਕੰਡਰੀ ਸਕੂਲ ਵਿੱਚ ਵੀ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰਿੰਸੀਪਲ ਹਰਮੇਸ਼ ਲਾਲ ਪਾਠਕ ਨੇ ਤਰਕਸ਼ੀਲ ਟੀਮ ਦੀ ਜਾਣ ਪਛਾਣ ਕਰਵਾਈ। ਤਰਕਸ਼ੀਲ ਆਗੂ ਜਸਵਿੰਦਰ ਫਗਵਾੜਾ ਨੇ ਸਮਾਜ ਵਿੱਚ ਵਾਪਰਦੇ ਹਰ ਵਰਤਾਰੇ ਪ੍ਰਤੀ ਤਰਕਸ਼ੀਲ ਪਹੁੰਚ ਅਪਨਾਉਣ ਦੀ ਅਪੀਲ ਕੀਤੀ। ਦੋਹਾਂ ਸਕੂਲਾਂ ਵਿੱਚ ਚਰਨਦਾਸ ਵੱਲੋਂ ਕਿਤਾਬਾਂ ਦੀ ਸਟਾਲ ਤੇ ਪ੍ਰਦਰਸ਼ਨੀ ਲਗਾਈ ਗਈ। ਦੋਹਾਂ ਪ੍ਰੋਗਰਾਮਾਂ ਵਿੱਚ ਸੁਰਿੰਦਰ ਦੁਸਾਂਝ ਤੇ ਨਿਰਜੰਣ ਲਵਲੀ ਆਦਿ ਤਰਕਸ਼ੀਲ ਆਗੂ ਹਾਜ਼ਰ ਸਨ।

**ਸੁਖਦੇਵ ਫ਼ਗਵਾੜਾ**

**ਇਕਾਈ ਸੁਨਾਮ : ਮਾਨਸਿਕ ਰੋਗਾਂ ਤੇ ਜਾਦੂ ਕਲਾ ਬਾਰੇ ਵਰਕਸ਼ਾਪ :** ਜ਼ੋਨ ਬਰਨਾਲਾ ਵੱਲੋਂ ਤੈਅਸ਼ੁਦਾ ਪ੍ਰੋਗਰਾਮ ਅਨੁਸਾਰ 27 ਜੁਲਾਈ ਨੂੰ ਸਰਕਾਰੀ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਸੁਨਾਮ ਵਿਖੇ ਉੱਘੇ ਐਥਲੀਟ ਤੇ ਤਰਕਸ਼ੀਲ ਪਾਠਕ ਮਨਜੀਤ ਸਿੰਘ ਦੀ ਯਾਦ ਨੂੰ ਸਮਰਪਿਤ ਇਹ ਵਰਕਸ਼ਾਪ ਕਰਵਾਈ ਗਈ ਜਿਸ ਵਿੱਚ ਸੁਨਾਮ, ਮੂਨਕ, ਲੌਂਗੋਵਾਲ, ਧੂਰੀ, ਸੰਗਰੂਰ, ਦਿੜ੍ਹਬਾ ਅਤੇ ਨਵੀਂ ਸਥਾਪਿਤ ਐਡਹਾਕ ਇਕਾਈ ਮਲੇਰਕੋਟਲਾ ਦੇ ਮੈਂਬਰਾਂ ਨੇ ਉਤਸ਼ਾਹ ਨਾਲ ਭਾਗ ਲਿਆ। ਵਰਕਸ਼ਾਪ ਵਿੱਚ ਮਾਨਸਿਕ ਰੋਗਾਂ ਬਾਰੇ ਸੂਬਾਈ ਆਗੂ ਰਾਜਿੰਦਰ ਭਦੌੜ ਅਤੇ ਜਾਦੂ ਕਲਾ ਬਾਰੇ ਬਿੰਦਰ ਧਨੌਲਾ ਨੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਵਾਲ ਜਵਾਬ ਦੇ ਦੌਰ ਵਿੱਚ ਹਰਦੇਵ ਰਾਠੀ, ਰਣਜੀਤ ਲੌਂਗੋਵਾਲ, ਅਬਦੁਲ ਮਜੀਦ, ਦਰਸ਼ਨ ਸਿੰਘ ਕਾਨ੍ਹੂੰਗੋ, ਹਰਬੰਸ ਛਾਜਲੀ, ਗੁਰਮੇਲ ਬਖਸ਼ੀਵਾਲਾ, ਕਰਨੈਲ ਗਨੋਟਾ, ਰਤਨ ਮੂਨਕ, ਸੁਖਦੇਵ ਧੂਰੀ, ਚਮਕੌਰ ਮਹਿਲਾਂ ਤੇ ਕ੍ਰਿਸ਼ਨ ਸਿੰਘ ਸੰਗਰੂਰ ਨੇ ਭਾਗ ਲਿਆ। ਲੈਕਚਰਾਰ ਅਨਿਲ ਕੁਮਾਰ ਨੇ ਸਮੁੱਚੀ ਵਰਕਸ਼ਾਪ ਦੌਰਾਨ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਨਿਭਾਈ ਜਦਕਿ ਲਾਭ ਸਿੰਘ ਛਾਜਲਾ ਨੇ ਵਰਕਸ਼ਾਪ 'ਚ ਆਏ ਤਰਕਸ਼ੀਲ ਮੈਂਬਰਾਂ ਤੇ ਸਮਰਥਕਾਂ ਨੂੰ ਜੀ ਆਇਆਂ ਆਖਿਆ। ਹਰਿੰਦਰ ਲਾਲੀ ਨੇ ਸੈਮੀਨਾਰ ਦੀ ਸਫਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

***ਤਰਕਸ਼ੀਲ ਪਰਿਵਾਰਕ ਮਿਲਣੀ :*** *ਮਲੋਟ ਇਕਾਈ ਦੇ ਉੱਦਮ ਨਾਲ 3 ਅਗਸਤ 08 ਨੂੰ ਗੁਰੂ ਗੋਬਿੰਦ ਸਿੰਘ ਬੀ.ਐੱਡ. ਕਾਲਿਜ ਰੱਥੜੀਆਂ (ਮਲੋਟ) ਵਿਖੇ ਕਾਲਿਜ ਦੇ ਟਰੱਸਟੀ ਨਾਇਬ ਸਿੰਘ ਜੀ ਦੇ ਸਹਿਯੋਗ ਨਾਲ ਫਾਜ਼ਿਲਕਾ ਜ਼ੋਨ ਦੀਆਂ ਅਬੋਹਰ, ਫ਼ਾਜ਼ਿਲਕਾ, ਗੁਰੂਹਰਸਹਾਏ, ਮੰਡੀ ਲਾਧੂਕਾ ਤੇ ਮਲੋਟ ਇਕਾਈਆਂ ਦੇ ਤਰਕਸ਼ੀਲ ਪਰਿਵਾਰਾਂ ਦੀ ਪਰਿਵਾਰਕ ਮਿਲਣੀ ਦਾ ਸਮਾਰੋਹ ਕੀਤਾ ਗਿਆ ਜਿਸ ਵਿੱਚ 25 ਪਰਿਵਾਰਾਂ ਦੇ ਲਗਭਗ 70 ਮੈਂਬਰਾਂ ਨੇ ਸ਼ਮੂਲੀਅਤ ਕੀਤੀ। ਸੁਸਾਇਟੀ ਵੱਲੋਂ ਫ਼ਾਜ਼ਿਲਕਾ ਜ਼ੋਨ ਦੇ ਮੁਖੀ ਮਾ. ਕੁਲਜੀਤ ਡੰਗਰਖੇੜਾ ਤੇ ਬਠਿੰਡਾ ਜ਼ੋਨ ਦੇ ਆਗੂ ਰਾਮ ਸਿੰਘ ਨਿਰਮਾਣ ਨੇ ਸਮਾਰੋਹ ਵਿੱਚ ਤਰਕਸ਼ੀਲ ਕਦਰਾਂ ਕੀਮਤਾਂ ਬਾਰੇ ਵਿਸਥਾਰ ਨਾਲ ਗੱਲਬਾਤ ਕੀਤੀ। ਸਮਾਰੋਹ ਦੌਰਾਨ ਹਾਜ਼ਰ ਹੋਏ ਤਰਕਸ਼ੀਲ ਪਰਿਵਾਰਾਂ ਦੀ ਮੰਚ ਤੇ ਜਾਣ ਪਹਿਚਾਣ ਕਰਵਾਈ ਗਈ ਤੇ ਪਰਿਵਾਰਾਂ ਤੋਂ ਤਰਕਸ਼ੀਲ ਆਗੂਆਂ ਦੇ ਕੰਮ-ਕਾਰ ਸਬੰਧੀ ਵੀ ਪੁੱਛਿਆ ਗਿਆ। ਸਾਂਝਾ ਮੱਤ ਇਹ ਸੀ ਕਿ ਤਰਕਸ਼ੀਲ ਸੁਸਾਇਟੀ ਸਮਾਜ ਲਈ ਬਹੁਤ ਚੰਗਾ ਕੰਮ ਕਰ ਰਹੀ ਹੈ ਜਿਸ ਤੇ ਤਰਕਸ਼ੀਲ ਮੈਂਬਰਾਂ ਤੇ ਆਗੂਆਂ ਦੇ ਪਰਿਵਾਰ ਮਾਣ ਕਰ ਸਕਦੇ ਹਨ। ਸਮਾਰੋਹ 'ਚ ਖਾਣੇ ਤੇ ਹੋਰ ਪ੍ਰਬੰਧਾਂ ਲਈ ਰਮੇਸ਼ ਅਰਨੀਵਾਲਾ ਦੇ ਪਰਿਵਾਰ ਦਾ ਰੋਲ ਸਰਾਹੁਣਯੋਗ ਰਿਹਾ।*

***ਬਿੰਦਰ ਖ਼ਿਓਵਾਲੀ।***

## ਤੁਹਾਡੇ ਹੁੰਗਾਰੇ

ਮਈ- ਜੂਨ ਦੇ ਅੰਕ ਵਿੱਚ ਜਿੱਥੇ ਸ਼ੁਰੂ ਵਾਲਾ ਲੇਖ ਆਮ ਪਾਠਕਾਂ ਦੀ ਸਮਝ ਤੋਂ ਉੱਪਰ ਦੀ ਲੰਘਦਾ ਜਾਪਿਆ ਉੱਥੇ ਮੈਗਜ਼ੀਨ ਵਿੱਚ ਆਪਾ ਵਿਰੋਧੀ ਵਿਚਾਰਧਾਰਾ ਵਾਲੀਆਂ ਰਚਨਾਵਾਂ ਪੜ੍ਹਨ ਨੂੰ ਮਿਲੀਆਂ। ਜਿਵੇਂ ਪ੍ਰਦੂਸ਼ਣ ਵਿਸ਼ੇ ਤੇ ਅਮਰਜੀਤ ਸਿੰਘ ਗਰੇਵਾਲ ਦੀ ਰਚਨਾ ਵਿੱਚ ਲਿਖਿਆ ਗਿਆ ਕਿ ਕੁਝ ਦਰਖ਼ਤ ਰਾਤ ਨੂੰ ਆਕਸੀਜਨ ਛੱਡਦੇ ਹਨ ਜਦਕਿ ਜਗਿਆਸਾ ਕਾਲਮ ਵਿੱਚ ਇਸ ਦੇ ਉਲਟ ਲਿਖਿਆ ਗਿਆ ਕਿ ਪ੍ਰਕਾਸ਼ ਸੰਸਲੇਸ਼ਣ ਦੀ ਅਣਹੋਂਦ ਵਿੱਚ ਰਾਤ ਨੂੰ ਕੋਈ ਦਰੱਖ਼ਤ ਆਕਸੀਜ਼ਨ ਪੈਦਾ ਨਹੀਂ ਕਰ ਸਕਦਾ। ਇਸ ਤਰ੍ਹਾਂ ਦੀਆਂ ਰਚਨਾਵਾਂ ਨੂੰ ਛਾਪਣ ਤੋਂ ਪਹਿਲਾਂ ਪੜਤਾਲ ਲਿਆ ਜਾਵੇ ਤਾਂ ਚੰਗਾ ਹੋਵੇਗਾ। ਇਸ ਨਾਲ ਪਾਠਕ ਦੁਬਿਧਾ ਵਿੱਚ ਨਹੀਂ ਫ਼ਸਣਗੇ।

*** ਹਰਿੰਦਰ ਲਾਲੀ, ਐਡਵੋਕੇਟ, ਸੁਨਾਮ।**

ਜੁਲਾਈ-ਅਗਸਤ ਦਾ ਅੰਕ ਬਹੁਤ ਗਿਆਨ ਭਰਪੂਰ ਸੀ। ਡਾ. ਹਰਚੰਦ ਸਿੰਘ ਸਰਹਿੰਦੀ ਤੇ ਡਾ. ਸ਼ਿਆਮ ਸੁੰਦਰ ਦੀਪਤੀ ਦੇ ਲੇਖ ਬਹੁਤ ਵਧੀਆ ਸਨ। ਹੇਮ ਰਾਜ ਸਟੈਨੋ ਦਾ ਲੇਖ ਧਾਰਮਿਕ ਭਾਵਨਾਵਾਂ ਨੂੰ ਠੇਸ ਵੀ ਕਾਬਿਲ-ਏ-ਤਾਰੀਫ਼ ਸੀ। ਡਾ. ਡੀ.ਪੀ. ਸਿੰਘ ਦਾ ਲੇਖ ਬਹੁਤ ਜ਼ਿਆਦਾ ਲੰਬਾ ਸੀ। ਜੇਕਰ ਮੈਗਜ਼ੀਨ ਵਿੱਚ ਅੱਖਰਾਂ ਦਾ ਸਾਈਜ਼ ਵਧਾ ਦਿੱਤਾ ਜਾਵੇ ਤਾਂ ਚੰਗਾ ਰਹੇਗਾ।

*** ਬਖਸ਼ੀਸ਼ ਸਿੰਘ, ਮਲੋਟ।**

ਮਈ-ਜੂਨ ਦੇ ਅੰਕ ਵਿੱਚ ਛਪੇ ਆਪਾ ਵਿਰੋਧੀ ਵਿਚਾਰ ਸਬੰਧੀ ਕੋਈ ਸਪਸ਼ਟੀਕਰਨ ਨਹੀਂ ਛਾਪਿਆ ਗਿਆ। ਜੁਲਾਈ-ਅਗਸਤ ਅੰਕ ਵਿੱਚ ਛਪੇ ਮੇਰੇ ਪੱਤਰ 'ਚੋਂ ਅਲੋਚਨਾਤਮਕ ਤੱਥ ਕੱਟ ਕੇ ਇਕੱਲੀ ਸ਼ਲਾਘਾ ਹੀ ਛਾਪ ਦਿੱਤੀ ਗਈ। ਇਸ ਅੰਕ ਵਿੱਚ ਮੈਟਰ ਦੇ ਮਿਆਰ ਤੇ ਛਪਾਈ ਸਬੰਧੀ ਤਬਦੀਲੀਆਂ ਦੀ ਝਲਕ ਵੇਖਣ ਨੂੰ ਮਿਲੀ। ਮੁੱਖ ਪੰਨਾ ਤੇ ਸਬੰਧਤ ਵੇਰਵਾ ਕੋਈ ਬਹੁਤਾ ਪ੍ਰਭਾਵਸ਼ਾਲੀ ਨਹੀਂ ਸੀ। ਪਰੂਫ਼ ਰੀਡਿੰਗ ਦੀਆਂ ਗ਼ਲਤੀਆਂ ਵੀ ਬਹੁਤ ਰੜਕੀਆਂ। ਇਸ ਅੰਕ ਦੀ ਮੁੱਖ ਕਵਿਤਾ, ਹੇਮ ਰਾਜ ਸਟੈਨੋ ਦਾ ਲੇਖ, ਡਾ. ਦੀਪਤੀ ਦਾ ਲੜੀਵਾਰ ਲੇਖ ਮਹੱਤਵਪੂਰਨ ਰਚਨਾਵਾਂ ਸਨ। ਕਹਾਣੀ ਝਾਕੀ ਵੀ ਪਸੰਦ ਆਈ। ਪੰਜਾਬ ਅਨਾਟਮੀ ਐਕਟ, ਖ਼ਤਰੇ ਤੋਂ ਖ਼ਾਲੀ ਨਹੀਂ ਹੈ ਧੂ.ਫ, ਹਵਾ 'ਚ ਲਿਖੇ ਹਰਫ਼ ਤੇ ਤਰਕ ਦਰਪਣ ਆਦਿ ਰਚਨਾਵਾਂ ਪਸੰਦ ਆਈਆਂ। ਛਿਮਾਹੀ ਇਕੱਤਰਤਾ ਦੀ ਰਿਪੋਰਟ ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦਾ ਪ੍ਰਤੀਕ ਹੈ। ਇਸ ਅੰਕ ਵਿੱਚ ਦਰਸ਼ਨ ਸਬੰਧੀ ਲੇਖ਼ਾਂ ਦੀ ਘਾਟ ਰੜਕੀ ਤੇ ਮੈਟਰ ਹਲਕਾ ਪ੍ਰਤੀਤ ਹੋਇਆ। ਮੈਟਰ ਵਿਚਲੀਆਂ ਗ਼ਲਤੀਆਂ 'ਚ ਸੁਧਾਰ ਜਰੂਰੀ ਹੈ। ਕਾਲਮ ਪਿੰਡ ਦੀ ਸੱਥ 'ਚੋਂ ਦੁਬਾਰਾ ਸ਼ੁਰੂ ਕਰਨ ਦਾ ਉਪਰਾਲਾ ਕਰੋ। ਮੈਗਜ਼ੀਨ ਦੇ ਪੰਨੇ ਵਧਾਏ ਤੇ ਨਵੇਂ ਕਾਲਮ ਸ਼ੁਰੂ ਕੀਤੇ ਜਾਣ। ਮੈਗਜ਼ੀਨ ਦੀ ਪੇਸ਼ਕਾਰੀ 'ਚ ਨਿਖ਼ਾਰ ਲਿਆਉਣ ਦੀ ਲੋੜ ਹੈ।

*** ਰਣਦੀਪ ਵਿੱਕੀ, ਸੰਗਤਪੁਰਾ**

**ਸ਼ਹੀਦ ਊਧਮ ਸਿੰਘ ਸਰਕਾਰੀ ਕਾਲਿਜ, ਸੁਨਾਮ।**

ਤਰਕਸ਼ੀਲ ਮੈਗਜ਼ੀਨ ਅਜੋਕੇ ਸਮੇਂ ਵਿੱਚ ਖ਼ਾਸ ਸਥਾਨ ਰੱਖਦਾ ਹੈ। ਜਿਸ ਦੀਆਂ ਰਚਨਾਵਾਂ ਅਗਿਆਨਤਾ 'ਚ ਫਸੇ ਸਮਾਜ ਨੂੰ ਸੇਧ ਦਿੰਦੀਆਂ ਹਨ। ਜੁਲਾਈ ਅਗਸਤ ਦਾ ਅੰਕ ਸਾਂਭਣਯੋਗ ਸੀ। ਡਾ. ਸਰਹਿੰਦੀ ਤੇ ਡਾ. ਦੀਪਤੀ ਦੀਆਂ ਰਚਨਾਵਾਂ ਜਾਣਕਾਰੀ ਭਰਪੂਰ ਸਨ। ਜਗਿਆਸਾ, ਖ਼ੋਜ ਖ਼ਬਰ ਤੇ ਖ਼ਬਰ ਹੈ ਕਿ ਕਾਲਮ ਰੈਗੂਲਰ ਛਪਣੇ ਚਾਹੀਦੇ ਹਨ। ਇਸ ਅੰਕ ਦੀ ਪਰੂਫ਼ ਰੀਡਿੰਗ ਤੇ ਡੀਜ਼ਾਈਨਿੰਗ 'ਚ ਕਾਫ਼ੀ ਸੁਧਾਰ ਵੇਖਣ ਨੂੰ ਮਿਲਿਆ ਹੈ।

*** ਚਰਨਜੀਤ, ਰੱਤਾ ਖੇੜ੍ਹ (ਫਿਰੋਜ਼ਪੁਰ)**

ਇਸ ਅੰਕ ਦੀ ਸੰਪਾਦਕੀ ਸਮਝਣੀ ਭਾਵੇਂ ਹਰੇਕ ਦੇ ਵੱਸ ਦੀ ਗੱਲ ਨਹੀਂ ਪ੍ਰੰਤੂ ਚੇਤਨਾ ਪੱਧਰ ਉੱਚਾ ਚੁੱਕਣ ਲਈ ਇਸ ਦੀ ਬਹੁਤ ਅਹਿਮੀਅਤ ਹੈ। ਮੈਗਜ਼ੀਨ ਦਾ ਮਿਆਰ ਉੱਚਾ ਹੋਇਆ ਹੈ ਇਸ ਲਈ ਅਦਾਰਾ ਵਧਾਈ ਦਾ ਪਾਤਰ ਹੈ। ਇਸ ਅੰਕ ਵਿੱਚੋਂ ਬੱਚਿਆਂ ਦੀ ਦੁਨੀਆਂ ਕਾਲਮ ਗਾਇਬ ਸੀ। ਭਵਿੱਖ ਵਿੱਚ ਅਜਿਹਾ ਨਾ ਹੋਵੇ। ਮੁੱਖ ਪੰਨੇ ਦੇ ਚਿਤਰ ਬਾਰੇ ਮੁੱਖ ਪੰਨੇ ਤੇ ਹੀ ਲਿਖਿਆ ਕਰੋ।

*** ਅਜੀਤ ਪ੍ਰਦੇਸੀ, ਰੋਪੜ**

ਮੈਗਜ਼ੀਨ ਦਾ ਰੈਗੂਲਰ ਪਾਠਕ ਹਾਂ। ਇਸ ਵਿੱਚ ਹੁੰਦੀਆਂ ਸ਼ਬਦ ਜੋੜਾਂ ਦੀਆਂ ਗਲਤੀਆਂ ਕਈ ਵਾਰ ਅਰਥਾਂ ਦੇ ਅਨਰਥ ਕਰ ਦਿੰਦੀਆਂ ਹਨ। ਕ੍ਰਿਪਾ ਕਰਕੇ ਪਰੂਫ਼ ਰੀਡਿੰਗ ਵਿੱਚ ਸੁਧਾਰ ਕੀਤਾ ਜਾਵੇ।

*** ਤਦਬੀਰ ਧਾਲੀਵਾਲ, ਦਿੱਲੀ**

ਮੈਗਜ਼ੀਨ ਵਿੱਚ ਪਾਠਕਾਂ ਦੇ ਸਿਰ ਉੱਪਰ ਦੀ ਲੰਘਣ ਵਾਲੇ ਲੇਖ ਅਤੇ ਫ਼ਿਰਕੂ ਜਥੇਬੰਦੀਆਂ ਦੀ ਪਹੁੰਚ ਤੇ ਏਜੰਡੇ ਬਾਰੇ ਚਿੰਤਾ ਕਰਨਾ ਇਸ ਅਦਾਰੇ ਦਾ ਫਰਜ਼ ਨਹੀਂ ਹੈ। ਮੈਗਜ਼ੀਨ ਨੂੰ ਇਸ ਵਿਵਾਦ ਤੋਂ ਬਚਾਉਣ ਦੀ ਲੋੜ ਹੈ।

*** ਰਮਨ ਕੁਮਾਰ, ਫਾਜ਼ਿਲਕਾ!**

ਮਾਰਚ-ਅਪ੍ਰੈਲ 08 ਦੇ ਅੰਕ ਵਿੱਚ ਅਮਰਜੀਤ ਸਿੰਘ ਗਰੇਵਾਲ ਦੇ ਲੇਖ਼ ਤੇ ਜਗਿਆਸਾ 'ਚ ਛਪੇ ਪ੍ਰਸ਼ਨ ਦੇ ਉੱਤਰ 'ਚ ਆਪਾ ਵਿਰੋਧੀ ਵਿਚਾਰ ਛਪਣ ਦਾ ਸਾਨੂੰ ਖ਼ੇਦ ਹੈ। ਪੌਦਿਆਂ ਦੇ ਆਕਸੀਜਨ ਛੱਡਣ ਬਾਰੇ ਜਗਿਆਸਾ 'ਚ ਛਪਿਆ ਜਵਾਬ ਹੀ ਠੀਕ ਹੈ।

...ਅਦਾਰਾ




## ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ:) ਵੱਲੋਂ ਪ੍ਰਕਾਸ਼ਿਤ ਸਾਹਿਤ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪੇਸ਼ਕਸ਼
ਹਫ਼ਤਾਵਾਰੀ ਟੀ.ਵੀ. ਸੀਰੀਅਲ
**ਤਰਕ ਦੀ ਸਾਣ 'ਤੇ**
(Set of 6 VCD 125/- )
(Set of 6 DVD 150/-)

**ਤਰਕਸ਼ੀਲ ਸਾਹਿਤ, ਮੈਗਜ਼ੀਨ ਅਤੇ ਸੀ.ਡੀ., ਡੀ.ਵੀ.ਡੀ. ਮੰਗਵਾਉਣ ਦਾ ਪਤਾ**
ਮੁੱਖ ਦਫਤਰ : ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148 101, ਪੋਸਟ ਬਾਕਸ ਨੰ: 55
ਫੋਨ 01679-241466, ਮੋਬਾਇਲ 98769 53561

ਜਿਲਦ ਨੰ. 7 ਰਜਿ ਨੰ: PUNPUN/2002/5393 ਅੰਕ : 5

# ਸ਼ਹੀਦ ਭਗਤ ਸਿੰਘ

## ਟੋਪੀ ਵਾਲਾ, ਪੱਗ ਵਾਲਾ

ਹਾਲ ਹੀ ਵਿੱਚ ਸ਼ਹੀਦ ਭਗਤ ਸਿੰਘ ਬਾਰੇ ਉਹਨਾਂ ਪਾਰਟੀਆਂ ਅਤੇ ਜਥੇਬੰਦੀਆਂ ਵਿੱਚ ਹੀ 'ਮੋਹ' ਜਾਗਿਆ ਹੈ, ਜਿਹਨਾਂ ਦਾ ਉਸਦੀ ਵਿਚਾਰਧਾਰਾ ਨਾਲ ਦੂਰ ਦਾ ਵੀ ਵਾਸਤਾ ਨਹੀਂ। ਜਾਂ ਉਸਦੇ ਵਿਚਾਰਾਂ ਨਾਲ ਬੁਨਿਆਦੀ ਮੱਤ ਭੇਦ ਹਨ। ਸ਼ੋਸ਼ਿਤ ਅਤੇ ਸ਼ੋਸਕ ਵਰਗ ਵਿਚਕਾਰ ਲਕੀਰ ਖਿਚਣ ਵਾਲੇ ਇਸ ਇੰਨਕਲਾਬੀ ਨੂੰ ਇੱਕ ਉਦਾਰਵਾਦੀ ਆਗੂ ਉਭਾਰਨ ਦੀ ਦੌੜ ਲੱਗੀ ਹੋਈ ਹੈ। ਪਾਰਲੀਮੈਂਟ ਵਿੱਚ ਉਸਦੇ ਬੁੱਤ ਦੀ ਸਥਾਪਤੀ ਨੂੰ ਇਸੇ ਰੌਸ਼ਨੀ ਵਿੱਚ ਦੇਖਿਆ ਜਾ ਸਕਦਾ ਹੈ। ਕਈ ਹਿੱਸਿਆਂ ਵਲੋਂ, ਜਿੱਥੇ ਬੁੱਤ ਸਥਾਪਤੀ ਵਡਿਆਇਆ ਗਿਆ ਹੈ, ਉੱਥੇ ਉਸਨੂੰ ਪਗੜੀਧਾਰੀ ਵਜੋਂ ਪੇਸ਼ ਕਰਨ 'ਤੇ ਨਾ-ਖੁਸ਼ੀ ਦਾ ਇਜ਼ਹਾਰ ਕੀਤਾ ਹੈ। ਇਹਨਾਂ ਵਿੱਚ ਸ਼ਹੀਦ ਭਗਤ ਸਿੰਘ ਦੇ ਪਰਿਵਾਰ ਦੇ ਮੈਂਬਰ ਅਤੇ ਪ੍ਰਸ਼ੰਸਕ ਸ਼ਾਮਲ ਹਨ। ਉਹਨਾਂ ਕਹਿਣਾ ਹੈ ਕਿ ਬੁੱਤ ਦੇ ਨਕਸ਼ ਹੀ ਸ਼ਹੀਦ ਨਾ ਨਹੀਂ ਮਿਲਦੇ ਸਗੋਂ ਉਸਨੂੰ ਇੱਕ ਫ਼ਿਰਕੇ ਦੇ ਆਗੂ ਵਜੋਂ ਉਭਾਰਿਆ ਗਿਆ ਹੈ। ਉਹਨਾਂ ਅਨੁਸਾਰ ਸ਼ਹੀਦ ਦੀ ਕੌਮਾਂਤਰੀ ਪਛਾਣ ਯੂਰਪੀਅਨ ਹੈਟ ਵਾਲੀ ਹੈ। ਜਿਸ ਨੂੰ ਉਸਨੇ ਚੇਤਨ ਤੌਰ 'ਤੇ 8 ਅਪ੍ਰੈਲ 1929 ਨੂੰ ਕੌਮੀ ਅਸੈਂਬਲੀ ਵਿੱਚ ਬੰਬ ਸੁੱਟਣ ਵੇਲੇ ਧਾਰਨ ਕੀਤਾ ਸੀ।

ਪ੍ਰੋ. ਜਗਮੋਹਣ ਸਿੰਘ ਜੋ ਸ਼ਹੀਦ ਭਗਤ ਸਿੰਘ ਖੋਜ ਕਮੇਟੀ ਦੇ ਚੇਅਰਮੈਨ ਹਨ, ਅਨੁਸਾਰ ਕੋਰੜਾਂ ਲੋਕਾਂ ਦੇ ਮਨਾਂ ਵਿੱਚ ਸ਼ਹੀਦ ਭਗਤ ਸਿੰਘ ਦਾ ਟੋਪੀ ਵਾਲਾ ਬਿੰਬ ਹੀ ਸਮਾਇਆ ਹੋਇਆ ਹੈ। ਜਿਵੇਂ ਮਹਾਤਮਾ ਗਾਂਧੀ ਦਾ ਐਨਕ ਅਤੇ ਸੋਟੀ ਵਾਲਾ। ਉਹਨਾਂ ਦਾ ਕਹਿਣਾ ਹੈ ਕਿ ਪਗੜੀਧਾਰੀ ਬੁੱਤ ਨਾਲ ਸ਼ਹੀਦ ਨੂੰ ਸਿਰਫ ਇਲਾਕਾਈ ਆਗੂ ਵਜੋਂ ਦਿਖਾਉਣ ਦੀ ਕੋਸ਼ਿਸ ਕੀਤੀ ਗਈ ਹੈ। ਇਹ ਵੱਖਵਾਦੀ ਸਿਆਸਤ ਹੈ।

ਪ੍ਰਸਿੱਧ ਪੱਤਰਕਾਰ ਕੁਲਦੀਪ ਨਈਅਰ, ਜਿਸਨੇ ਸ਼ਹੀਦ ਭਗਤ ਸਿੰਘ ਬਾਰੇ ਇੱਕ ਕਿਤਾਬ ਵੀ ਲਿਖੀ ਹੈ, ਨੇ ਵੀ ਪਰਿਵਾਰ ਅਤੇ ਪ੍ਰਸ਼ੰਸਕਾਂ ਦੇ ਇਸ ਇਤਰਾਜ਼ ਦੀ ਪ੍ਰੋੜਤਾ ਕੀਤੀ ਹੈ।

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55
Ph. 01679-241466, Cell. 98769 53561
Web: www.tarksheel.in

BOOK POST
(Printed Matter)

TO